**ਏਸੇ ਕਲਮ ਤੋਂ :-**

- ਮਿੱਟੀ ਦੀ ਮਹਿਕ (2009) ਕਹਾਣੀ ਸੰਗ੍ਰਹਿ
- ਕਮਾਦ ਵਾਲਾ ਖੇਤ (2012) ਕਹਾਣੀ ਸੰਗ੍ਰਹਿ

# ਸਮਰਪਣ

ਆਪਣੇ ਦਾਦਾ

ਭਗਵਾਨ ਸਿੰਘ

ਤੇ

ਦਾਦੀ

ਗੁਰਦਿਆਲ ਕੌਰ

ਦੇ ਨਾਮ

# ਤਤਕਰਾ

# ਦੋ ਸ਼ਬਦ

ਮੇਰੇ ਪੜਦਾਦਾ ਜੀ ਜੈਤੋ ਦੇ ਮੋਰਚੇ ਸੰਨ 1924 ਵਿੱਚ ਗਏ ਸਨ। ਸਿੰਘਾਂ ਦਾ ਜੱਥਾ ਪਿੰਡ ਦੀ ਧਰਮਸ਼ਾਲਾ ਵਿੱਚ ਆਇਆ। ਸਾਰੇ ਪਿੰਡ ਵਾਸੀਆਂ ਜੱਥੇ ਨੇ ਜੈਤੋ ਦੇ ਮੋਰਚੇ ਵਿੱਚ ਜਾਣ ਲਈ ਆਖਿਆ। ਜੱਥੇ ਦੀ ਤਕਰੀਰ ਸੁਣ ਕੇ ਮੇਰੇ ਪਿੰਡ ਦੇ ਸ. ਗੱਜਣ ਸਿੰਘ, ਹੀਰਾ ਸਿੰਘ, ਰੰਗਾ ਸਿੰਘ, ਭਾਨ ਸਿੰਘ, ਸੋਹਣ ਸਿੰਘ ਅਤੇ ਮੇਰੇ ਪੜਦਾਦਾ ਸ. ਈਸ਼ਰ ਸਿੰਘ ਤਿਆਰ ਹੋ ਗਏ। ਸਿੰਘਾਂ ਨੇ ਉਨ੍ਹਾਂ ਨੂੰ ਘਰੇ ਨਾ ਜਾਣ ਦਿੱਤਾ ਕਿ ਕਿਧਰੇ ਪਰਿਵਾਰ ਵਿੱਚ ਜਾ ਕੇ ਮਨ ਨਾ ਬਦਲ ਜਾਵੇ। ਸੋ ਉਨ੍ਹਾਂ ਜੋ ਸਮਾਨ ਵਗੈਰਾ ਘਰੋਂ ਲੈ ਕੇ ਆਉਣਾ ਸੀ, ਉਹ ਬੱਚਿਆਂ ਨੇ ਧਰਮਸ਼ਾਲਾ ਵਿੱਚ ਹੀ ਲਿਆ ਦਿੱਤਾ। ਸਾਰਾ ਜੱਥਾ ਪਿੰਡੋਂ ਇਹ ਸ਼ਬਦ 'ਅਸੀਂ ਬੰਨ੍ਹ ਕੇ ਸ਼ਹੀਦੀ ਗਾਨਾ ਵਿੱਚ ਜਾਣਾ ਵਿੱਚ ਗੰਗਸਰ ਦੇ' ਪੜ੍ਹਦਾ ਹੋਇਆ ਜੈਤੋ ਦੇ ਰਾਹ ਪੈ ਗਿਆ। ਇਹ ਪੜਦਾਦਾ ਜੀ ਮੇਰੇ 31 ਅਕਤੂਬਰ, 1984 ਨੂੰ ਪੂਰੇ ਹੋਏ। ਇਨ੍ਹਾਂ ਦੀ ਭੈਣ ਬਿਸ਼ਨੀ ਜੋ ਬੱਸੀਆਂ (ਲੁਧਿਆਣਾ) ਵਿਆਹੀ ਸੀ; ਭੋਗ ਤੱਕ ਮੇਰੇ ਕੋਲ ਰਹੀ। ਉਸ ਸਮੇਂ ਸਾਡੇ ਪਿੰਡ ਵਿੱਚ ਸਿਰਫ਼ ਦੋ ਕੁ ਹੀ ਟੈਲੀਵਿਜ਼ਨ ਸਨ ਤੇ ਉਸ ਸਮੇਂ ਨਾ ਹੀ ਬਹੁਤਾ ਰਿਵਾਜ ਸੀ ਟੈਲੀਵਿਜ਼ਨ ਵੇਖਣ ਦਾ, ਸੋ ਅਸੀਂ ਸਮੇਤ ਆਂਢ-ਗੁਆਂਢ ਭੂਆ ਦੇ ਦੁਆਲੇ ਹੋ ਜਾਣਾ ਅੱਧੀ-ਅੱਧੀ ਰਾਤ ਤੱਕ ਭੂਆ ਤੋਂ ਬਾਤਾਂ ਸੁਣੀ ਜਾਣੀਆਂ। ਬਾਤਾਂ ਜੀਹਨੂੰ ਬਚਪਨ ਸੁਣਦਾ, ਜਵਾਨੀ ਮਾਣਦੀ ਹੈ ਅਤੇ ਬੁਢਾਪਾ ਸੁਣਾਉਂਦਾ ਜੋ ਸੁਤੇ-ਸਿੱਧ ਚੇਤੇ ਦੀ ਚੰਗੇਰ ਵਿੱਚ ਪਈਆਂ ਕਾੜ੍ਹਨੀ ਦੇ ਦੁੱਧ ਵਾਂਗੂ ਰਿੱਝਦੀਆਂ

ਰਹੀਆਂ। ਹੁਣ ਜਦ ਮੇਰੇ ਦੋ ਕਹਾਣੀ ਸੰਗ੍ਰਹਿ ਆ ਗਏ, ਤਾਂ ਮੈਂ ਮਹਿਸੂਸ ਕੀਤਾ ਕਿ ਕਿਉਂ ਨਾ ਲੋਕ-ਬਾਤਾਂ, ਜੋ ਮੇਰੇ ਜ਼ਿਹਨ ਵਿੱਚ ਪਈਆਂ ਹਨ, ਉਨ੍ਹਾਂ ਨੂੰ ਕਿਤਾਬ ਦਾ ਰੂਪ ਦੇਵਾਂ। ਮੈਨੂੰ ਇਸ ਖੇਤਰ ਵਿੱਚ ਲੈ ਕੇ ਆਉਣ ਵਾਲੇ ਡਾ. ਸਤੀਸ਼ ਕੁਮਾਰ ਵਰਮਾ ਜੀ ਹਨ। ਉਨ੍ਹਾਂ ਨੇ ਮੇਰੀ ਪਹਿਲੀ ਕਿਤਾਬ ਦੀ ਭੂਮਿਕਾ ਹੀ ਨਹੀਂ ਲਿਖੀ, ਸਗੋਂ ਉਹਨੂੰ ਸਾਹਿਤਕ ਪਿੜ ਵਿੱਚ ਲਿਆਉਣ ਤੱਕ ਮੇਰੀ ਦਿਲੋ-ਜਾਨ ਮਦਦ ਕੀਤੀ। ਦੂਜੇ ਸ਼ਬਦਾਂ ਵਿੱਚ, ਮੈਂ ਆਖ ਸਕਦਾ ਹਾਂ ਕਿ ਉਹ ਮੇਰੀਆਂ ਜੜ੍ਹਾਂ ਹਨ। ਇਸੇ ਤਰ੍ਹਾਂ ਹੀ ਦੂਸਰੀ ਕਿਤਾਬ ਵੇਲੇ ਵੀ ਸ. ਗੁਰਬਚਨ ਸਿੰਘ ਭੁੱਲਰ ਜੀ ਨੇ ਮੁੱਖਬੰਦ ਵਿੱਚ ਚੰਗਾ ਪਿਆਰ ਦਿਖਾਇਆ। ਮੇਰੀਆਂ ਕਹਾਣੀਆਂ ਨੂੰ ਆਪਣੇ ਬਰਾਬਰ ਲਿਆ ਕੇ ਪਰਖ ਦੀ ਕਸੌਟੀ ਤੇ ਪਰਖਿਆ। ਗੱਲ ਕੀ, ਦੋਵੇਂ ਵਿਦਵਾਨਾਂ ਨੇ ਮੇਰੀ ਭਾਸ਼ਾ ਤੇ ਸ਼ੈਲੀ ਦੀ ਦਾਦ ਦਿੱਤੀ। ਇਸ ਤੋਂ ਇਲਵਾ ਬੁੱਧੀਜੀਵੀ ਵਰਗ ਨਾਲ ਵਾਹ-ਵਾਸਤਾ ਪੈਂਦਾ ਰਹਿੰਦਾ ਹੈ। ਤਕਰੀਬਨ ਹਰ ਦੂਸਰਾ-ਤੀਸਰਾ ਇਨਸਾਨ ਅਜੋਕੀ ਪੀੜ੍ਹੀ ਬਾਰੇ ਸੋਚ ਰਿਹਾ ਹੈ, ਜੋ ਕਿ ਕਦਰਾਂ-ਕੀਮਤਾਂ ਭੁੱਲਦੀ ਜਾ ਰਹੀ ਹੈ। ਦਿਨੋ-ਦਿਨ ਉਹ ਆਪਣੇ ਮਾਪਿਆਂ ਤੋਂ ਦੂਰ ਹੋ ਰਹੇ ਹਨ। ਇਸ ਵਿੱਚ ਸਾਰਾ ਕਸੂਰ ਉਨ੍ਹਾਂ ਦਾ ਨਹੀਂ, ਕੁਝ ਸਾਡਾ ਵੀ ਹੈ। ਅਸੀਂ ਉਨ੍ਹਾਂ ਨੂੰ ਸਮਾਂ ਹੀ ਨਹੀਂ ਦੇ ਰਹੇ। ਮਾਪਿਆਂ ਤੇ ਅਧਿਆਪਕਾਂ ਨੂੰ ਬੱਸ ਮੈਰਿਟ ਚਾਹੀਦੀ ਹੈ। ਇਸ ਕਰ ਕੇ ਉਹ ਮਤਲਬ ਦੀ ਗੱਲ ਤੋਂ ਬਿਨਾ ਗੱਲ ਨਹੀਂ ਕਰਦੇ। ਜਿਸ ਤਰ੍ਹਾਂ ਰੇਲ-ਗੱਡੀ ਦਾ ਇੰਜਣ ਜਿੰਨੀ ਸਪੀਡ ਨਾਲ ਦੌੜਦਾ, ਮਗਰ ਡੱਬੇ ਵੀ ਓਨੀ ਹੀ ਸਪੀਡ ਨਾਲ ਦੌੜਦੇ ਹਨ। ਅਜੋਕੇ ਦੌਰ ਵਿੱਚ ਸੋਸ਼ਲ-ਸਾਈਟਾਂ ਨੇ ਮੁਲਕ ਉੱਤੇ ਕਮਲ਼ਾ ਕੀਤਾ ਪਿਆ ਹੈ। ਸਭ ਨੂੰ ਪਤਾ ਹੈ ਕਿ ਇਨ੍ਹਾਂ ਚੀਜ਼ਾਂ ਨੂੰ ਚਾਰਜ ਕਰਨਾ ਪੈਂਦਾ ਹੈ। ਇੱਥੋਂ ਤੱਕ ਜੇ ਹਥਿਆਰ ਖੁੰਢੇ ਹੋ ਜਾਣ, ਤਾਂ ਉਹ ਸਾਨ੍ਹ 'ਤੇ ਲਾਉਣੇ ਪੈਂਦੇ ਆ, ਇਵੇਂ ਜਦ ਦਿਮਾਗ਼ ਖੁੰਢਾ ਹੋ ਜਾਵੇ, ਤਾਂ ਪੜ੍ਹ ਕੇ ਤੇਜ਼ ਕਰਨਾ ਪੈਂਦਾ ਹੈ। ਪਰ ਅੱਜ ਪਦਾਰਥ ਨੇ ਬੰਦੇ ਕੋਲ਼ੋਂ ਬੰਦਾ ਖੋਹ ਲਿਆ। ਸਭ ਆਪੋ-ਆਪਣੀ ਦੁਨੀਆ ਵਿੱਚ ਮਸਤ ਹਨ। ਅੰਤ 'ਚ ਮੈਂ ਇੱਕ ਗੱਲ ਕਹਿਣੀ ਚਾਹੁੰਦਾ ਹਾਂ ਕਿ ਚੂਹੇ ਦਾ ਟੁੱਕਿਆ ਤਾਂ ਸਿਉਂਤਾ ਜਾ ਸਕਦਾ ਹੈ ਪਰ ਟਿੱਡੀਆਂ ਦਾ ਟੁੱਕਿਆ ਨਹੀਂ। ਕਿਉਂਕਿ ਦਿਨੇ ਬਾਤਾਂ ਪਾਉਣ ਨਾਲ ਮਾਮੇ ਰਾਹ ਭੁੱਲ ਜਾਂਦੇ ਹਨ ਇਸ ਕਰਕੇ

ਮੈਂ ਇਹਨਾਂ ਨੂੰ ਕਹਾਣੀਆਂ ਕਿਹਾ ਹੈ ਕਿ ਆਪਾਂ ਤਾਂ ਪਹਿਲਾਂ ਹੀ ਜੀਵਨ ਦਾ ਮਨੋਰਥ ਭੁੱਲੇ ਫਿਰਦੇ ਹਾਂ। ਇਹ ਕਹਾਣੀਆਂ ਤੁਹਾਡਾ ਮਨੋਰੰਜਨ ਕਰਨ ਦੇ ਨਾਲ-ਨਾਲ ਸਿੱਖਿਆਦਾਇਕ ਵੀ ਹਨ। ਇਹ ਹੂ-ਬ-ਹੂ ਮੈਂ ਉਸ ਤਰ੍ਹਾਂ ਨਹੀਂ ਲਿਖੀਆਂ, ਜਿਸ ਤਰ੍ਹਾਂ ਸੁਣੀਆਂ ਸਨ। ਇਸ ਵਿੱਚ ਬੁਲਬੁਲਾ ਨਹੀਂ ਲੜੀਆਂ, ਸਗੋਂ ਉਸਤਾਦਾਂ ਦੇ ਹੱਥ ਲੜੇ ਹਨ। ਇਸ ਉਮੀਦ ਨਾਲ ਕਿ ਤੁਹਾਨੂੰ ਪਸੰਦ ਆਉਣਗੀਆਂ।

**ਰਾਜਵਿੰਦਰ ਸਿੰਘ ਰਾਜਾ**
**ਲੋਹੜੀ 2017**

# ਆਪੋ-ਆਪਣੀ ਕਿਸਮਤ

ਕਿਸੇ ਨਿੱਕੇ ਜਿਹੇ ਪਿੰਡ ਵਿੱਚ ਇੱਕ ਮਿਹਨਤੀ ਘੁਮਿਆਰ ਦੇ ਚਾਰ ਕਬੀਲਦਾਰ ਪੁੱਤਰ ਰਹਿੰਦੇ ਸਨ। ਤਿੰਨ ਜਣੇ ਤਾਂ ਮਿਹਨਤ -ਮਜ਼ਦੂਰੀ ਕਰ ਕੇ ਖਾਂਦੇ ਸਨ, ਪਰ ਸਭ ਤੋਂ ਛੋਟਾ ਬੰਸੀ ਕੰਮ ਨਹੀਂ ਸੀ ਕਰਦਾ। ਕੁੱਝ ਚਿਰ ਤਾਂ ਭਰਾਵਾਂ ਨੇ ਮੂੰਹ ਵਲ ਵੇਖਿਆ ਬਈ ਅੱਜ ਵੀ ਕੰਮ ਕਰਦਾ, ਕੱਲ੍ਹ ਵੀ ਕਰਦਾ ਪਰ ਬੰਸੀ ਆਪਣੀਆਂ ਆਦਤਾਂ ਤੋਂ ਬਾਜ਼ ਨਾ ਆਇਆ, ਅਖ਼ੀਰ ਭਰਾਵਾਂ ਨੇ ਉਸ ਨੂੰ ਅੱਡ ਕਰ ਦਿੱਤਾ। ਕਿ ਬਈ, ਆਪੇ ਸ਼ਰਮ ਦਾ ਮਾਰਾ ਵਹੁਟੀ ਨੂੰ ਲਿਆ ਕੇ ਖੁਆਏਗਾ। ਜਦ ਬੰਸੀ ਦੇ ਗਲ਼ ਕਬੀਲਦਾਰੀ ਦਾ ਢੋਲ ਪਿਆ ਤਾਂ ਉਸ ਨੂੰ ਵਜਾਉਣਾ ਪਿਆ। ਇੱਕ ਦਿਨ ਦੀ ਗੱਲ ਹੈ, ਕਿ ਬੰਸੀ ਰਾਤ ਨੂੰ ਮੱਝ ਦੀ ਧਾਰ ਚੋਣ ਵਾਸਤੇ ਗਿਆ, ਆਉਣ ਲੱਗੇ ਨੂੰ ਦੀਵੇਂ ਨੂੰ ਫੂਕ ਮਾਰਨ ਦਾ ਖ਼ਿਆਲ ਨਾ ਰਿਹਾ। ਸ਼ੁੱਕਰ ਰੱਬ ਦਾ ਮੱਝ ਬਾਹਰ ਬੰਨ੍ਹੀ ਹੋਣ ਕਾਰਨ ਬਚ ਗਈ, ਪਰ ਕੁੱਲੀ ਦਾ ਕੱਖ ਨਾ ਰਿਹਾ ਉਹ ਸਾਰੀ ਸੁਆਹ ਬਣ ਗਈ । ਬੰਨਸੀ ਨੂੰ ਸਾਰੇ ਬੁਰਾ–ਭਲਾ ਆਖ ਰਹੇ ਸਨ। ਬਈ ਕੋਈ ਕੰਮ ਦਿਮਾਗ਼ ਖੋਲ੍ਹ ਕੇ ਨਹੀਂ ਕਰਦਾ।

ਬੰਸੀ ਨੇ ਚੁੱਪ–ਚਾਪ ਸੁਆਹ ਦੀ ਬੋਰੀ ਭਰੀ ਤੇ ਖੋਤੇ ਉੱਪਰ ਲੱਦੀ। ਘਰ–ਵਾਲੀ ਨੂੰ ਤਾਕੀਦ ਕੀਤੀ ਕਿ ਬਸ ਮੈਂ ਗਿਆ ਤੇ ਆਇਆ, ਉਹ ਘਰੋਂ ਨਿਕਲ ਪਿਆ। ਉਹ ਹਾਲੇ ਕੁਝ ਵਾਟ ਹੀ ਗਿਆ ਸੀ ਕਿ ਉਸ ਨੂੰ ਇੱਕ ਔਰਤ ਆਪਣੇ ਬੱਚੇ ਸਮੇਤ ਪੈਦਲ ਜਾਂਦੀ ਮਿਲ ਪਈ। ਜਿਵੇਂ ਆਖਦੇ ਹੁੰਦੇ

ਬਈ ਗੱਡਾ ਵੇਖ ਕੇ ਪੈਰ ਭਾਰੇ ਹੋ ਜਾਂਦੇ ਹਨ। ਇਵੇਂ ਹੀ ਔਰਤ ਆਪਣੇ ਬੱਚੇ ਨੂੰ ਖੋਤੇ 'ਤੇ ਬਿਠਾਉਣ ਲਈ ਬੰਸੀ ਦੀਆਂ ਮਿੰਨਤਾਂ ਕਰਨ ਲੱਗੀ।

"ਵੇਖ ਬੀਬੀ ਮੈਂ ਤੇਰੇ ਮੁੰਡੇ ਨੂੰ ਬਿਠਾ ਤਾਂ ਲੈਂਦਾ ਹਾਂ, ਪਰ ਜੇ ਤੇਰੇ ਮੁੰਡੇ ਨੇ ਮੇਰਾ ਕੋਈ ਨੁਕਸਾਨ ਕਰਤਾ ਤਾਂ ਜ਼ਿੰਮੇਵਾਰੀ ਤੇਰੀ ਐ।" ਔਰਤ ਦੀ ਹਾਮੀ ਭਰਨ ਦੀ ਦੇਰ ਸੀ, ਬੰਸੀ ਨੇ ਝੱਟ ਜਵਾਕ ਉੱਪਰ ਬਿਠਾ ਲਿਆ। ਅੱਗੇ ਜਦ ਉਸ ਔਰਤ ਦਾ ਪਿੰਡ ਆਇਆ ਤਾਂ ਉਸ ਨੇ ਜਵਾਕ ਉਤਾਰਨ ਵਾਸਤੇ ਕਿਹਾ ਤਾਂ, ਕੁੱਛੜ ਵਿੱਚ ਲੈ ਕੇ ਜਵਾਕ ਉਤਾਰਨ ਲੱਗੇ ਨੇ ਮੂੰਹ ਨਾਲ ਪੱਦ ਦੀ 'ਵਾਜ਼ ਕੱਢੀ ਤੇ ਨਾਲ ਹੀ ਧਾਹ ਮਾਰੀਃ "ਮਰ ਗਿਆ ਉਏ ਰੱਬਾ! ਮੇਰਾ ਸਾਰਾ ਸਮਾਨ ਰਾਖ (ਸੁਆਹ) ਕਰਤਾ।"

"ਕਾਕਾ ਕਿਉ ਡਾਅਟ ਪਾਇਆ, ਮੇਰੇ ਕੁਝ ਪੱਲੇ ਪਾ ਕੀ ਗੱਲ ਬਣੀ।"

"ਬਣਨਾ ਕੀ ਬੀਬੀ ਤੇਰੇ ਜਵਾਕ ਨੇ ਉਹੀ ਗੱਲ ਕੀਤੀ ਜੀਹਦਾ ਡਰ ਸੀ। ਮਾਰ ਕੇ ਪੱਦ ਮੇਰਾ ਕੀਮਤੀ ਸਮਾਨ ਰਾਖ ਕਰਤਾ"। ਨਾਲ ਹੀ ਸੁਆਹ ਕੱਢ ਕੇ ਵਿਖਾ ਦਿੱਤੀ।

"ਵੇਖ ਕਾਕਾ ਮੈਨੂੰ ਤਾਂ ਪਤਾ ਨਹੀ ਤੇਰਾ ਸਮਾਨ ਕਿੰਨੇ ਦਾ ਪਰ ਮੈਂ ਤੇਰਾ ਹਰਜ਼ਾਨਾ ਭਰਨ ਨੂੰ ਤਿਆਰ ਆ"

"ਰੁਪਿਆ ਪੂਰਾ ਪੰਜ ਸੋ ਲੈਣਾ ਨਾ ਘੱਟ ਨਾ ਵੱਧ।"

"ਨਾ ਕਾਕਾ ਬੰਦੇ ਦਾ ਕੋਈ ਦੀਨ-ਈਮਾਨ ਵੀ ਹੁੰਦਾ ਹੈ, ਕੋਈ ਮਾੜੀ-ਮੋਟੀ ਸ਼ਰਮ ਕਰ। ਸਹੀ-ਸਹੀ ਪੈਸੇ ਦੱਸ ਜਿਹੜੇ ਲੈਣੇ ਆ ਇੱਥੇ ਬੱਕਰੀ ਨਹੀ ਨੋਟ ਹੱਗਦੀ।"

ਰੌਲ਼ਾ ਸੁਣ ਕੇ ਲੋਕ ਆ ਗਏ, ਬੰਸੀ ਨੇ ਉਹਨਾਂ ਨੂੰ ਆਪਣੀ ਰਾਮ ਕਹਾਣੀ ਸੁਣਾਈ। ਅਖ਼ੀਰ ਚਾਰ ਸੌ ਰੁਪਏ 'ਤੇ ਫ਼ੈਸਲਾ ਹੋਇਆ। ਔਰਤ ਨੇ ਮੱਚਦੀ -ਸੜਦੀ ਨੇ ਘਰੋਂ ਲਿਆ ਦਿੱਤੇ। ਖੀਸੇ ਪੈਸੇ ਪਾ ਬੰਸੀ ਘਰ ਆ ਕੇ ਫਿਰ ਸ਼ੌਕ ਦੇ ਕਬੂਤਰ ਉਡਾਉਣ ਲੱਗਾ। ਭਰਾਵਾਂ ਨੇ ਪੁੱਛਿਆ,"ਸਾਲਿਆ, ਡੱਕਾ ਤੋੜ ਕੇ ਦੂਹਰਾ ਕਰਦਾ ਨਹੀਂ ਮੌਜਾਂ ਲੁੱਟਣ ਨੂੰ ਪੈਸੇ ਕਿਥੋ ਆ ਗਏ।"

"ਕੀ ਦੱਸਾ ਅੰਮਾ ਜਾਇਓ, ਆਪਣੀ ਕੁੱਲੀ ਦੀ ਸੁਆਹ ਵੇਚ ਕੇ ਆਇਆ ਹਾਂ। ਇੱਥੋ ਕਾਫ਼ੀ ਦੂਰ ਚੜ੍ਹਦੇ ਪਾਸੇ ਰਾਖ ਵਿਕਦੀ ਐ। ਤੁਸੀ ਵੀ ਕੁੱਲੀਆਂ ਸਾੜ ਕੇ ਵੇਚ ਆਓ।"

ਦੂਸਰੇ ਭਰਾ ਬੰਸੀ ਦੀਆਂ ਗੱਲਾਂ ਵਿੱਚ ਆ ਗਏ। ਸਵੇਰੇ ਹੀ ਉਨ੍ਹਾਂ ਕੁੱਲੀਆਂ ਸਾੜੀਆਂ ਤੇ ਤੁਰ ਪਏ। ਉੱਚੀ-ਉੱਚੀ ਹੋਕਾ ਦੇਣ 'ਬਈ ਸੁਆਹ ਲਉ, ਬਈ ਸੁਆਹ ਲੈ ਲਉ'।

ਲੋਕਾਂ ਨੇ ਗਾਲ੍ਹਾਂ ਕੱਢੀਆਂ "ਭੱਜ ਜਾਓ, ਸਾਲੇ ਮੂਰਖ ਨਾ ਹੋਣ ਕਿਸੇ ਥਾਂ ਦੇ ਕਦੇ ਕਿਤੇ ਸੁਆਹ ਵੀ ਵਿਕੀ ਆ।" ਉਹ ਰਾਖ ਉਥੇ ਸੁੱਟ ਕੇ ਗਾਲ੍ਹਾਂ ਕੱਢਦੇ ਘਰ ਵੱਲ ਤੁਰ ਪਏ, ਆਉਦਿਆਂ ਹੀ ਬੰਸੀ ਨੂੰ ਸੁੱਖ ਵਾਲੇ ਬੱਕਰੇ ਵਾਂਗੂ ਢਾਅ ਲਿਆ। ਕਹਿਣ ਲੱਗੇ "ਤੂੰ ਸਾਡਾ ਭਰਾ ਨਹੀਂ, ਦੁਸ਼ਮਣ ਐਂ-ਦੁਸ਼ਮਣ। ਅਸੀਂ ਤੇਰੀਆਂ ਗੱਲਾਂ ਵਿੱਚ ਆ ਗਏ।"

ਬੰਸੀ ਨਾਲੇ ਤਾਂ ਛਿੱਤਰ ਖਾਂਦਾ ਰਿਹਾ ਤੇ ਨਾਲ ਹੀ ਮਨ ਹੀ ਮਨ ਹੱਸਦਾ ਰਿਹਾ,"ਮੈਨੂੰ ਨਿੰਕਮਾ ਸਮਝਦੇ ਆ ਮੈਂ ਮਿੱਟੀ ਨੂੰ ਹੱਥ ਲਾ ਦੇਵਾਂ ਉਹ ਸੋਨਾ ਬਣ ਜਾਂਦੀ ਹੈ।" ਮਸਾਂ ਘਰ ਵਾਲੀ ਨੇ ਮਿੰਨਤਾਂ ਕਰ-ਕਰ ਕੇ ਛੁਡਵਾਇਆ।

ਜਦੋਂ ਉਹ ਐਸ਼ ਕਰਨੋਂ ਨਾ ਹੱਟਿਆ ਤਾਂ ਉਹਦੇ ਪੈਸੇ ਮੁੱਕ ਗਏ। ਜਾਨ ਬਚਣ ਜੋਗਾ ਹੀ ਕੰਮ ਕਰਦਾ ਉਹਦੇ ਨਾਲ ਘਰ ਦੀ ਦੋ ਡੰਗ ਦੀ ਮਸਾਂ ਰੋਟੀ ਤੁਰਦੀ ਘਰ ਵਾਲੀ ਅਕਸਰ ਝੁੱਰਦੀ ਰਹਿੰਦੀ, ਅਜਿਹਾ ਚਿੰਤਾ ਰੋਗ ਚਿੰਬੜਿਆ ਕੇ ਉਹਨੂੰ ਨਾਲ ਹੀ ਲੈ ਗਿਆ ਭਾਵ ਘਟਦੀ-ਘਟਦੀ ਉਹ ਮਰ ਗਈ। ਬੰਸੀ ਨੇ ਉਹਦੇ ਨਵੇ ਲੀੜੇ ਪਾਏ, ਆਪਣੇ ਮੂਹਰੇ ਇਸ ਤਰ੍ਹਾਂ ਬਿਠਾ ਲਈ ਜਿਸ ਤਰ੍ਹਾਂ ਜਿਊਦੀ-ਜਾਗਦੀ ਹੋਵੇ। ਪਿੰਡੋਂ ਉਹ ਛਿਪਦੇ ਵਲ ਨੂੰ ਨਿੱਕਲ ਤੁਰਿਆ, ਤੁਰਦੇ-ਤਰਦੇ ਉਹ ਵਾਹਵਾ ਵਾਟ ਲੰਘ ਆਇਆ ਤਾਂ ਕੀ ਵੇਖਦਾ ਇੱਕ ਥਾਂ ਤੀਆਂ ਲੱਗੀਆਂ ਹੋਈਆਂ। ਜਦ ਕੁੜੀਆਂ ਦੀ ਨਜ਼ਰ ਬੰਸੀ ਅਤੇ ਉਹਦੀ ਤੀਵੀਂ 'ਤੇ ਪਈ ਤਾਂ ਉਹ ਭੱਜ ਕੇ ਆਈਆਂ।

"ਵੇ ਵੀਰਾ ਬਣ ਕੇ ਸਾਨੂੰ ਆਵਦੀ ਵਹੁਟੀ ਤਾਂ ਦਿਖਾ ਦੇ,ਵੇਖੀਏ ਕਿੰਨੀ ਕੁ ਸੋਹਣੀ ਐ।"

"ਨਾ ਬਈ , ਆਪਾਂ ਨਹੀਂ ਦਿਖਾਉਣੀ ਜੇ ਕੁਝ ਹੋ ਗਿਆ, ਤਾਂ ਜ਼ਿੰਮੇਵਾਰ ਕੌਣ ਆ।"

"ਲੈ ਕੁੜੇ ਗੱਲਾਂ ਤਾਂ ਐਂ ਕਰਦਾ, ਜਿਵੇਂ ਇਹਦੇ ਕੋਲੇ ਇੰਦਰ ਦੀ ਪਰੀ ਹੋਵੇ ਜਿਹੜੀ ਕਿਸੇ ਦੇ ਮੱਥੇ ਨਹੀ ਲਗਦੀ।"

"ਭਾਈ ਉਹ ਗੱਲ ਨਹੀ , ਦਰਅਸਲ ਗੱਲ ਇਹ ਹੈ ਕੀ ਇਹਨੂੰ ਬਿਮਾਰੀ ਅਜਿਹੀ ਚੰਦਰੀ ਹੈ, ਮੈਂ ਹੁਣੇ ਹੀ ਹਥੌਲਾ ਕਰਵਾ ਕੇ ਲਿਆਇਆਂ, ਜੇ ਰਾਹ ਵਿੱਚ ਕਿਸੇ ਦੇ ਮੱਥੇ ਲੱਗ ਗਈ ਤਾਂ ਇਹਨੇ ਮਰ ਜਾਣਾ। ਦੇਖ ਭਾਵੇਂ ਹਜ਼ਾਰ ਵਾਰੀ ਲਉ, ਜੇ ਕੁਝ ਹੋ ਗਿਆ ਤਾਂ ਮੈਂ ਕੀ ਕਰੂੰ?"

"ਵੇਖ ਸਾਡੀ ਖੁੰਬ ਵਰਗੀ ਸਹੇਲੀ ਆ, ਇਹਦਾ ਕੰਤ ਮਰ ਗਿਆ ਸੀ। ਚਾਚੇ ਨਾਲ ਸਲਾਹ ਕਰਕੇ ਤੇਰੇ ਨਾਲ ਤੋਰ ਦਿਆਂਗੇ।"

ਉਹਨੇ ਕੁੜੀਆਂ ਨੂੰ ਮਾੜਾ ਜਿਹਾ ਘੁੰਢ ਚੁੱਕ ਕੇ ਦਿਖਾਇਆ ਅਤੇ ਨਾਲ ਹੀ ਉਹਨੇ ਹੱਥ ਛੱਡ ਦਿੱਤੇ, ਤੀਵੀਂ ਇੱਕ ਪਾਸੇ ਲੁੜਕ ਗਈ। ਬੰਸੀ ਫਿਰ ਲੇਰਾਂ ਮਾਰਨ ਲੱਗਾ। ਚੱਲੋ ਕੁੜੀਆਂ ਨੇ ਆਪਣਾ ਵਾਅਦਾ ਪੂਰਾ ਕੀਤਾ, ਬੰਸੀ ਨਵੀ ਵਹੁਟੀ ਲੈ ਕੇ ਘਰ ਆ ਗਿਆ। ਜਦ ਭਰਾਵਾਂ ਨੂੰ ਪਤਾ ਲੱਗਾ ਤਾਂ ਉਹਨਾਂ ਪੁੱਛਿਆਂ ਹੁਣ ਕਿਹੜੀ ਸਕੀਮ ਲਾਈ। ਉਹ ਕਹਿੰਦਾ ਛਿੱਪਦੇ ਵੱਲੀਂ ਲੈ ਜਾਓ, ਤੇ ਗਲ਼ ਘੁੱਟ ਕੇ ਨਵੀਆਂ ਲੈ ਆਓ।

"ਤੋਬਾ ਸਾਡੀ ਹੁਣ ਨਹੀਂ ਤੇਰੇ ਮਗਰ ਲੱਗਦੇ" – ਇਹ ਆਖ ਭਰਾਵਾਂ ਨੇ ਉਥੋਂ ਖਿਸਕਣਾ ਹੀ ਚੰਗਾ ਸਮਝਿਆ।

ਨਵੀਂ ਵਹੁਟੀ ਦੇ ਚਾਅ ਵਿੱਚ ਬੰਸੀ ਸਾਰਾ ਦਿਨ ਭੱਜਿਆ ਫਿਰਦਾ ਰਹਿੰਦਾ। ਕੰਮ ਵੀ ਉਹ ਕਰਦਾ ਜੀਹਦੇ ਬਿਨਾਂ ਨਾ ਸਰਦਾ, ਹੁਣ ਭੁੱਖੀ–ਤਿਹਾਈ ਮੱਝ ਮਰ ਗਈ। ਉਹਦੀ ਖੱਲ ਲੁਹਾ ਕੇ ਬੋਰੀ ਵਿੱਚ ਪਾਈ ਖੋਤੇ ਉੱਤੇ

ਲੱਦ ਕੇ ਤੁਰ ਪਿਆ, ਤੁਰਦਾ-ਤੁਰਦਾ ਜੰਗਲ ਵਿੱਚ ਪਹੁੰਚ ਗਿਆ। ਜੰਗਲ ਵਿੱਚ ਅਜਿਹਾ ਭਟਕਿਆ ਰਾਤ ਪੈ ਗਈ। ਉਸ ਨੇ ਸੋਚਿਆ ਕਿ ਹੇ ਮਨਾ, ਮੇਰੇ ਕੋਲ ਮੱਝ ਦੀ ਖੱਲ ਐ, ਮੁਸ਼ਕ ਨਾਲ ਸ਼ੇਰ-ਬਘਿਆੜ ਹੀ ਨਾ ਆ ਜੇ। ਇਹ ਸੋਚ ਕੇ ਖੋਤਾ ਤਾਂ ਉਹਨੇ ਚਰਨਾ ਛੱਡਤਾ ਤੇ ਆਪ ਖੱਲ ਲੈ ਕੇ ਕਿਸੇ ਰੁੱਖ 'ਤੇ ਚੜ੍ਹ ਗਿਆ। ਅੱਧੀ ਰਾਤ ਚਾਰ ਚੋਰ ਉਸੇ ਰੁੱਖ ਥੱਲੇ ਆ ਕੇ ਬੈਠ ਗਏ। ਲੱਗ ਪਏ ਆਪਣਾ ਚੋਰੀ ਕੀਤਾ ਸਮਾਨ ਵੰਡਣ। ਬੰਸੀ ਦਾ ਡਰਦੇ ਦਾ ਪਿਸ਼ਾਬ ਨਿਕਲ ਗਿਆ। ਚੋਰ ਵੀ ਡਰ ਗਏ ਉਪਰ ਕਿਤੇ ਭੂਤ ਹੀ ਨਾ ਹੋਵੇ, ਫਿਰ ਆਪ ਹੀ ਕਹਿੰਦੇ ਭੂਤ ਦਾ ਇਥੇ ਕੀ ਕੰਮ ਕਿਸੇ ਜਨੌਰ ਨੇ ਵਿੱਠ ਕੀਤੀ ਹੋਊ। ਉਹ ਫਿਰ ਸਮਾਨ ਵੰਡਣ ਲੱਗ ਪਏ। ਬੰਸੀ ਦਾ ਦਿਮਾਗ਼ ਕੰਮ ਕਰ ਗਿਆ, ਉਹਨੇ ਸਣੇ ਬੋਰੀ ਉੱਪਰੋ ਖੱਲ ਸੁੱਟ ਦਿੱਤੀ। ਬੋਰੀ ਤਾਂ ਟਾਹਣੀਆਂ ਵਿੱਚ ਹੀ ਕਿਧਰੇ ਅੜ ਕੇ ਰਹਿ ਗਈ ਪਰ ਖੱਲ ਚੋਰਾਂ ਮੂਹਰੇ ਆ ਡਿੱਗੀ, ਚੋਰ ਇਹ ਸੋਚ ਕੇ ਆਪਣਾ ਸਾਰਾ ਕੀਮਤੀ ਸਾਮਾਨ ਤੇ ਧਨ ਆਦਿ ਉੱਥੇ ਹੀ ਛੱਡ ਕੇ ਚੀਕਾਂ ਮਾਰਦੇ ਭੱਜ ਗਏ ਕਿ ਸੱਚੀਂ ਉੱਤੇ ਭੂਤ ਆ, ਵੇਖੋ ਜਾਨਵਰ ਖਾ ਕੇ ਖੱਲ ਸੁੱਟ ਦਿੱਤੀ। ਬੰਸੀ ਨੇ ਸਮਾਨ ਚੁੱਕਿਆ ਫਿਰ ਰੁੱਖ 'ਤੇ ਚੜ੍ਹ ਗਿਆ। ਤੜਕੇ ਖੋਤਾ ਕੰਨੋਂ ਫੜਿਆ ਤੇ ਆਰਾਮ ਨਾਲ ਗਾਉਂਦਾ ਅਤੇ ਕੱਛਾਂ ਵਜਾਉਂਦਾ ਘਰ ਆ ਗਿਆ।

------

# ਅਮਲੀਆਂ ਦਾ ਬਾਗ਼

ਤ੍ਰਿਵੈਣੀ (ਬੋਹੜ, ਪਿੱਪਲ, ਨਿੰਮ) ਥੱਲੇ ਡਾਹੇ ਤਖ਼ਤਪੋਸ਼ ਉੱਪਰ ਚਾਰ-ਪੰਜ ਅਮਲੀ ਨਸ਼ੇ ਦੀ ਲੋਰ ਵਿੱਚ ਆ ਕੇ ਗੱਪਾਂ ਮਾਰ ਰਹੇ ਸਨ। ਇੰਨੇ ਚਿਰ ਨੂੰ ਬੇਬੇ ਚੰਦ ਕੁਰ ਛਾਹ-ਵੇਲਾ ਫੜਾ ਕੇ ਖੇਤੋਂ ਮੁੜ ਆਈ, ਅਮਲੀਆਂ ਨੂੰ ਹੱਸਦੇ ਵੇਖ ਉਨ੍ਹਾਂ ਨੂੰ ਗਾਲ੍ਹਾਂ ਦੇਣ ਲੱਗ ਪਈ:

"ਸਾਰੇ ਪਿੰਡ ਦੇ ਕੱਢੇ-ਵੱਢੇ ਵੇਲੇ ਨਾ ਆ ਬੈਠਦੇ ਹੋ, ਨਾ ਕੋਈ ਕੰਮ ਨਾ ਧੰਦਾ ਵਿਹਲੀ ਰੰਨ ਪ੍ਰਾਹੁਣਿਆਂ ਜੋਗੀ।"

ਚੰਦ ਕੁਰ ਆਪਣਾ ਢਿੱਡ ਹੌਲਾ ਕਰਦੀ ਰਹੀ ਤੇ ਅਮਲੀ ਕੰਨ ਲਪੇਟ ਕੇ ਸੁਣਦੇ ਰਹੇ।

ਜਦ ਤੁਰ ਗਈ ਤਾਂ ਭੁੰਮਣ ਕਹਿੰਦਾ,"ਬਈ ਚਾਚੀ ਦੀ ਗੱਲ ਰੱਤੀ ਭਰ ਵੀ ਝੂਠ ਨਹੀਂ, ਆਪਾਂ ਕੰਮ ਤਾਂ ਵਾਕਿਆ ਕੋਈ ਨਹੀਂ ਕਰਦੇ। ਨਸ਼ੇ-ਪੱਤੇ ਨਾਲ ਬੁਲੰਦ ਹੋ ਕੇ ਵਿਹਲੇ ਬੈਠੇ ਸਾਰਾ ਦਿਨ ਜੱਕੜ ਮਾਰਦੇ ਰਹਿੰਦੇ ਹਾਂ। ਫਿਰ ਸੋਚੋ ਯਾਰ ਕੀ ਕੰਮ ਕਰੀਏ ਆਪਾਂ ਲੋਕਾਂ ਨੂੰ ਵੀ ਬੁਰੇ ਨਾ ਲੱਗੀਏ।"

ਕਈ ਕੰਮ ਕਰਨ ਦੇ ਵਿਚਾਰ ਬਣੇ, ਫਿਰ ਰੱਦ ਹੋਏ ਅਖ਼ੀਰ ਸਾਰੇ ਸੋਚਦੇ,"ਬਈ ਜੇ ਦਲੀਲਾਂ (ਸਕੀਮਾਂ) ਦਾ ਕੜਾਹ ਕਰਨਾ ਫਿਰ ਚਾਂਸ ਵੱਲੋਂ ਕਿਉਂ ਭੁੱਖਾ ਰਹਿਣ ਦੇਣਾ। ਕਿਉਂ ਨਾ ਰਾਜੇ ਤੋਂ ਪੈਲ਼ੀ ਲੈ ਕੇ ਬਾਗ਼ ਲਾ ਲਈਏ ਫਿਰ ਮੌਜਾਂ ਹੀ ਮੌਜਾਂ।"

“ਗੱਲ ਤਾਂ ਭਾਨਿਆ ਤੇਰੀ ਠੀਕ ਹੈ, ਪਰ ਯਾਰਾ ਆਪਾਂ ਜਿੱਧਰ ਬਾਗ਼ ਲਾਉਣ ਨੂੰ ਫਿਰਦੇ ਆਂ, ਉਧਰ ਰਾਜੇ ਦਾ ਮੁੰਡਾ ਆਥਣੇ ਆਪਣੇ ਸੰਗੀਆਂ ਨਾਲ ਸਿਕਾਰ ਖੇਡਣ ਜਾਂਦਾ, ਉਹਨੇ ਸਾਰਾ ਬਾਗ਼ ਉਜਾੜ ਦੇਣਾ।”

“ਚੱਲੋ ਪਹਿਲਾਂ ਰਾਜੇ ਦੇ ਮੁੰਡੇ ਨਾਲ ਹੀ ਨਿੱਬੜ ਲਈਏ”, ਉਹਨਾਂ ਉਹਦੇ ਖ਼ਿਲਾਫ ਰਾਜੇ ਕੋਲ ਦਰਖ਼ਾਸਤ ਦੇ ਦਿੱਤੀ । ਜਦ ਰਾਜੇ ਨੇ ਅਮਲੀ ਸੱਦ ਕੇ ਪੁੱਛਿਆ,“ਹਾਂ ਬਈ ਕੀ ਤਕਲੀਫ਼ ਆ। ਉਹ ਕਹਿੰਦੇ ਹਜ਼ੂਰ ਜਦ ਅਸੀਂ ਵਿਹਲੇ ਰਹਿੰਦੇ ਆ ਤਾਂ ਲੋਕ ਨਹੀ ਛੱਡਦੇ, ਹੁਣ ਕੰਮ ਕਰਨ ਲੱਗੇ ਤਾਂ ਤੁਹਾਡਾਂ ਜਵਾਕ ਤੇ ਉਹਦੇ ਯਾਰ ਨਹੀਂ ਕਰਨ ਦਿੰਦੇ।”

“ਅਮਲੀਉ ਕੀ ਬੁਝਾਰਤਾਂ ਜਿਹੀਆਂ ਪਾਈ ਜਾਂਦੇ ਹੋ, ਮੇਰੇ ਤੁਹਾਡੀ ਗੱਲ ਪੱਲੇ ਨਹੀਂ ਪੈਂਦੀ ਜਾਂ ਮੈਨੂੰ ਵੀ ਡੋਡੇ ਪਿਆ ਕੇ ਆਂਵਦੇ ਬਰਾਬਰ ਕਰ ਲਓ।”

“ਜੀ ਅਸੀਂ ਬਾਗ਼ ਲਾਇਆ, ਤੁਹਾਡਾ ਮੁੰਡਾ ਤੇ ਉਹਦੇ ਆੜੀ ਸਾਡਾ ਬਹੁਤ ਨੁਕਸਾਨ ਕਰਦੇ ਹਨ। ਅਸੀਂ ਉਹਨੂੰ ਬੰਦੇ ਦਾ ਪੁੱਤ ਤਾਂ ਬਣਾ ਦੇਣਾ ਸੀ ਅਤੇ ਨਾਲੇ ਉਹਦੇ ਹਮਾਇਤੀ ਵੀ ਸਿੱਧੇ ਕਰ ਦੇਣੇ ਸਨ। ਪਰ ਤੁਹਾਡਾ ਖ਼ਿਆਲ ਆ ਗਿਆ ਕਿ ਤੁਸੀਂ ਧਰਮੀ ਰਾਜੇ ਹੋ, ਸਾਡੇ ਬਾਰੇ ਸਹੀ ਫ਼ੈਸਲਾ ਕਰੋਗੇ।”

“ਪਰ ਤੁਹਾਡਾ ਬਾਗ਼ ਕਿੱਥੇ ਹੈ, ਹਾਂ ਬਈ ਕਿਸੇ ਨੇ ਦੇਖਿਆ ਹੈ ਕਿਹੜੇ ਪਾਸੇ ਲਾਇਆ?”

“ਜੀ ਉਹ ਤਾਂ ਹਾਲੇ ਲਾਉਣਾ, ਅਸੀਂ ਕਿਹਾਂ ਪਹਿਲਾਂ ਗੱਲ ਕਰ ਲਈਏ, ਗੱਲ ਕੀਤੀ ਚੰਗੀ ਹੁੰਦੀ ਹੈ। “

ਲ਼ੋਕ ਹੱਸ-ਹੱਸ ਕੇ ਦੂਹਰੇ ਹੋ ਗਏ।

“ਲਉ ਬਈ ਆ ਨਵੀਂ ਸੁਣ ਲਈ, ਅਖੇ ਕਣਕ ਖੇਤ, ਕੁੜੀ ਪੇਟ, ਆ ਜਵਾਈਆ ਮੰਡੇ ਖਾ।”

“ਨਹੀਂ ਮਹਾਰਾਜ ਜੀ ਉਹ ਗੱਲ ਨਹੀਂ ਤੁਸੀ ’ਕੇਰਾਂ ਪੈਲੀ ਤਾਂ ਦਿਉ ਫਿਰ ਵੇਖਿਉ ਕੋਇਲਾਂ ਕੂਕਦੀਆਂ”

"ਚਲੋ ਸ਼ੁਕਰ ਹੈ ਤੁਸੀਂ ਵੀ ਵਿਹਲੀਆਂ ਖਾ ਕੇ ਅੱਕ ਗਏ ਤਾਂ ਕੰਮ ਕਰਨ ਦਾ ਸੋਚਿਐ, ਆਏਂ ਕਰੋ ਬਾਗ਼ ਤਾਂ ਅਗਾਹ ਸਾਉਣ-ਭਾਦੋਂ ਵਿੱਚ ਲਾ ਲਿਉ, ਆਹ ਕਣਕ ਵੱਢ ਲੈਣ ਦਿਉ ਤੇ ਪਹਿਲਾ ਖਰਬੂਜ਼ੇ ਬੀਜ ਲਉ।" ਉਹਨੇ ਨਾਲ ਹੀ ਵਜ਼ੀਰ ਨੂੰ ਹਦਾਇਤ ਕਰ ਦਿੱਤੀ। ਅਮਲੀ ਲੁੱਡੀਆਂ ਪਾਉਂਦੇ ਘਰਾਂ ਨੂੰ ਤੁਰ ਗਏ। ਜਦ ਪੈਲੀ ਵਿਹਲੀ ਹੋਈ ਤਾਂ ਉਹਨਾਂ ਖਰਬੂਜ਼ੇ ਬੀਜ ਦਿੱਤੇ। ਖਰਬੂਜ਼ੇ ਪੱਕਣ ਤੋਂ ਬਾਦ ਉਹ ਦਿਨ-ਰਾਤ ਉਹਨਾਂ ਦੀ ਰਾਖੀ ਕਰਦੇ। ਚਾਰ ਕੁ ਉਨੀਂਦਰੇ ਕੱਟਣ ਤੋ ਬਾਦ ਉਹਨਾਂ ਸਲਾਹ ਕੀਤੀ ਬਈ ਰਾਤ ਨੂੰ ਵਾਰੀ ਨਾਲ ਪਹਿਰਾ ਦਿਆ ਕਰੀਏ ਦਿਨੇ ਤਾਂ ਇੱਕ ਜਣਾ ਵੀ ਸਾਰ ਸਕਦਾ।

ਇੱਕ ਰਾਤ ਦੀ ਗੱਲ ਹੈ ਫੁੰਮਣ ਦਾ ਪਹਿਰਾ ਸੀ। ਕਿਰੇ ਖਰਬੂਜ਼ੇ ਮਹਿਕ ਰਹੇ ਸਨ। ਤਿੰਨ-ਚਾਰ ਕਿੱਲਿਆਂ ਵਿੱਚ ਖਰਬੂਜ਼ਿਆਂ ਦਾ ਵਾੜਾ ਸੀ, ਦੂਜੇ ਬੰਨੇ ਫੁੰਮਣ ਨੂੰ ਵੇਲ੍ਹਾਂ ਮਿੱਧਣ ਦੀ ਭਿਣਕ ਜਿਹੀ ਪਈ। ਨੇੜੇ ਜਾ ਕੇ ਕੀ ਵੇਖਦਾ, ਕੁੱਝ ਪਰੀਆਂ ਖਰਬੂਜ਼ੇ ਖਾ ਰਹੀਆਂ ਸਨ। ਜਦ ਉਹਨਾਂ ਅਮਲੀ ਵੇਖਿਆ ਤਾਂ ਉੱਡ ਚੱਲੀਆਂ ਫੁੰਮਣ ਨੇ ਭੱਜ ਕੇ ਇੱਕ ਪਰੀ ਦੀ ਲੱਤ ਫੜ ਲਈ ਤੇ ਨਾਲ ਹੀ ਉੱਡ ਗਿਆ।

ਜਦੋਂ ਪਰੀਆਂ ਆਪਣੇ ਖੇਮੇ ਵਿੱਚ ਪਹੁੰਚੀਆਂ ਤਾਂ ਉਹਨਾਂ ਨੂੰ ਆਦਮਜਾਤ ਦੀ ਬੋਅ ਆਈ। ਉਹਨਾਂ ਅੰਤਰ-ਧਿਆਨ ਹੋ ਕੇ ਅਮਲੀ ਦੀ ਇੱਛਾ ਜਾਣੀ ਤੇ ਅਮਲੀ ਕੋਲ ਨਸ਼ਾ-ਪੱਤਾ ਵਾਧੂ ਕਰ ਦਿੱਤਾ। ਫੁੰਮਣ ਬੁਲੰਦ ਹੋ ਕੇ ਸੌਂ ਗਿਆ।

ਦੂਸਰੇ ਦਿਨ ਉਹਦੇ ਸਾਥੀ ਉਹਨੂੰ ਲੱਭਦੇ ਰਹੇ, ਰਾਤ ਨੂੰ ਫੁੰਮਣ ਫਿਰ ਲੱਤ ਫੜ ਕੇ ਆ ਗਿਆ। ਆਉਣ ਲੱਗਾ ਫ਼ੀਮ ਦਾ ਗੋਲਾ ਚੁੱਕ ਲਿਆਇਆ, ਅਕਾਸ਼ੋਂ ਉੱਤਰਦੇ ਨੇ ਫਿਰ ਛੱਕ ਲਿਆ ਤੇ ਸੌਂ ਗਿਆ। ਸਵੇਰੇ ਮੂਧਾ ਪਏ ਨੂੰ ਵੇਖ ਕੇ ਦੂਸਰੇ ਅਮਲੀਆਂ ਨੇ ਪੁੱਛਿਆ ਕਿ ਕਿੱਧਰ ਗਿਆ ਸੀ।

ਤਾਂ ਅਮਲੀ ਕਹਿੰਦਾ,"ਪਰੀਆ ਦੇ ਦੇਸੋਂ ਆਇਆਂ, ਉਥੇ ਬੜਾ ਸਮਾਨ ਹੈ, ਖਾਣ-ਪੀਣ ਦਾ ਅੱਜ ਤੁਹਾਨੂੰ ਲੈ ਕੇ ਚੱਲੂੰ।"

ਦੂਸਰੇ ਹੱਸਣ ਲੱਗ ਪਏ ਵਾਧ-ਘਾਟ ਹੋ ਗਈ ਲੱਗਦੀ ਹੈ। ਉਸ ਨੇ ਕਿਹਾ ਕਿ ਕੋਈ ਵਾਧ-ਘਾਟ ਨਹੀਂ। ਉਸ ਨੇ ਨਾਲ ਲਿਆਂਦੇ ਗੋਲੇ ਵਿੱਚੋਂ ਸਾਰਿਆ ਨੂੰ ਮਾਵੇ ਵੱਟ ਕੇ ਦਿੱਤੇ ਤੇ ਨਾਲ ਹੀ ਰਾਤ ਆ ਜਾਣ ਦਿਉ ਦੀ ਤਾਕੀਦ ਕੀਤੀ ਕਿ "ਆਪੇ ਅੱਖੀਂ ਵੇਖ ਲਿਉ ਖਰਬੂਜ਼ੇ ਖਾਂਦੀਆਂ। ਬਸ ਤੁਹਾਡਾ ਕੰਮ ਇਹ ਹੈ ਕੇ ਇੱਕ-ਇੱਕ ਪਰੀ ਦੀ ਲੱਤ ਫੜ ਲੈਣੀ ਆ। ਉਥੇ ਜਾ ਕੇ ਸੱਚ-ਝੂਠ ਦਾ ਫ਼ੈਸਲਾ ਹੋ ਜਾਊ।"

ਰਾਤ ਨੂੰ ਅਮਲੀ ਵਾੜੇ ਵਿੱਚ ਦੜ ਗਏ, ਪਰੀਆਂ ਜਦ ਖਰਬੂਜ਼ੇ ਖਾ ਕੇ ਉੱਡਣ ਲੱਗੀਆ ਤਾਂ ਫੁੰਮਣ ਨੇ ਇੱਕ ਪਰੀ ਦੀ ਲੱਤ ਫੜ ਲਈ, ਦੂਸਰੇ ਅਮਲੀਆਂ ਨੂੰ ਖੋਰੇ ਸਮਝ ਨਹੀਂ ਲੱਗੀ। ਉਹਨਾਂ ਇੱਕ-ਦੂਜੇ ਦੀ ਹੀ ਲੱਤ ਫੜ ਲਈ । ਭਾਵ ਫੁੰਮਣ ਦੀ ਲੱਤ ਸੰਤੇ ਨੇ, ਸੰਤੇ ਦੀ ਭਾਨੇ ਨੇ।। ਜਦ ਉੱਡ ਕੇ ਅੱਧ ਅਸਮਾਨ ਪਹੁੰਚੇ ਤਾਂ ਭਾਨਾ ਕਹਿੰਦਾ,"ਯਾਰ ਫੀਮ ਤਾਂ ਖਰੀ ਸੀ ਉਥੇ ਡੋਡੇ ਵੀ ਹੈਗੇ ਆ?"

"ਵਾਧੂ ! ਜਿੰਨੇ ਮਰਜ਼ੀ ਛਕੀਂ।"

ਸੰਤਿਆ ਪੁੱਛ ਖਾਂ,"ਉਥੇ ਭਾਂਡਾ ਹੈ ਕੋਈ ਭਿਉਂਣ ਵਾਸਤੇ?"

ਇੰਨੇ ਨੂੰ ਫੁੰਮਣ ਇਹ ਭੁੱਲ ਗਿਆ ਬਈ ਉਹ ਧਰਤੀ ਤੇ ਨਹੀਂ। ਉਹਨੇ ਹੱਥ ਖੋਲ੍ਹ ਕੇ ਦੱਸਿਆ ਬਈ ਉਥੇ ਐਡੇ-ਐਡੇ ਕੂੰਡੇ ਪਏ ਹਨ। ਸਾਰੇ ਅਮਲੀ ਅੱਧ ਅਸਮਾਨੋਂ ਭੰਬੀਰੀ ਵਾਂਗੂ ਘੁੱਕਦੇ ਹੇਠਾਂ ਆਏ, ਪਰੀਆਂ ਤੋਂ ਪਹਿਲਾਂ ਉਹ ਧਰਮਰਾਜ ਕੋਲ ਪਹੁੰਚ ਗਏ।

--------

# ਅਨਾਰਾਜ਼ਾਦੀ

ਕਿਸੇ ਰਾਜੇ ਦੇ ਸੱਤ ਪੁੱਤਰ ਸੀ। ਉਹਨਾਂ ਵਿੱਚੋਂ ਸਾਰਿਆਂ ਦੇ ਵਿਆਹ ਹੋਏ ਸਨ ਜਦ ਕਿ ਸੱਤਵਾਂ ਚੰਦਭਾਨ ਹਾਲੇ ਕੁਆਰਾ ਸੀ। ਜਦ ਵੀ ਉਹਦੀਆਂ ਭਾਬੀਆਂ ਵਿਆਹ ਕਰਵਾਉਣ ਬਾਰੇ ਆਖਦੀਆਂ, ਤਾਂ ਉਹ ਅੱਗਿਉਂ ਟਾਲ-ਮਟੋਲ ਕਰ ਛੱਡਦਾ। ਅਖ਼ੀਰ ਇੱਕ ਦਿਨ ਭਾਬੀਆਂ ਨੇ ਅੱਕ ਕੇ ਕਿਹਾ ਵੇਖ ਲਵਾਂਗੀਆਂ ਕਿ ਤੂੰ ਜਿਹੜੀ ਅਨਾਰਾਜਾਦੀ ਵਿਆਹ ਕੇ ਲਿਆਉਂਦਾ ਹੈਂ।

ਚੰਦਭਾਨ ਨੂੰ ਸੁਣ ਕੇ ਸੱਤੀਂ ਕੱਪੜੀਂ ਅੱਗ ਲੱਗ ਗਈ। ਕਿ "ਮੇਰੀਆਂ ਭਾਬੀਆਂ ਨੇ ਮੈਨੂੰ ਇਹ ਮਿਹਣਾ ਮਾਰਿਆ। ਹੁਣ ਚਾਹੇ ਦੁਨੀਆ ਇੱਧਰ ਦੀ ਉੱਧਰ ਹੋ ਜਾਵੇ, ਜੇ ਵਿਆਹ ਕਰਵਾਇਆ ਤਾਂ ਅਨਾਰਾਜ਼ਾਦੀ ਨਾਲ ਕਰਵਾਊਂ, ਨਹੀਂ ਤਾਂ ਸਾਰੀ ਉਮਰ ਕੁਆਰਾ ਬੈਠਾ ਰਹੂੰਗਾ।"

ਇਹ ਸੋਚ ਕੇ ਉਹਨੇ ਦੂਸਰੇ ਦਿਨ ਆਪਣਾ ਘੋੜਾ ਤਬੇਲੇ ਵਿੱਚੋਂ ਕੱਢਿਆ ਤੇ ਕੁਝ ਜ਼ਰੂਰੀ ਕੱਪੜੇ ਲੈ ਕੇ ਅਨਾਰਾਜ਼ਾਦੀ ਦੀ ਭਾਲ਼ ਲਈ ਤੁਰ ਪਿਆ। ਤੁਰਦਿਆਂ-ਤੁਰਦਿਆਂ ਉਹ ਇੱਕ ਬਾਗ਼ ਵਿੱਚ ਪਹੁੰਚ ਗਿਆ। ਸਾਰਾ ਬਾਗ਼ ਸੁੱਕਾ ਪਿਆ, ਕਿਤੇ ਵੀ ਹਰਿਆਲੀ ਦਾ ਨਾਂਅ-ਨਿਸਾਨ ਨਹੀਂ।

ਬਾਗ਼ ਦੇ ਵਿਚਕਾਰ ਇੱਕ ਜੱਟਾਧਾਰੀ ਸਾਧੂ ਭਗਤੀ ਵਿੱਚ ਲੀਨ ਹੋਇਆ ਬੈਠਾ ਸੀ। ਚੰਦਭਾਨ ਘੋੜੇ ਤੋਂ ਉੱਤਰਿਆ ਤੇ ਸਾਧੂ ਦੇ ਚਰਨਾਂ ਵਿੱਚ ਨਮਸਕਾਰ ਕੀਤੀ। ਘੜੀ-ਛਿਣ ਅਰਾਮ ਕਰਨ ਲਈ ਉਹ ਉਥੇ ਹੀ ਬੈਠ ਗਿਆ। ਕਰਨੀ

ਰੱਬ ਦੀ ਉਹਦੇ ਮਨ ਦੇ ਖ਼ਿਆਲ ਹੀ ਬਦਲ ਗਏ। "ਜੇ ਕਰਮਾਂ ਵਿੱਚ ਅਨਾਰਾਜ਼ਾਦੀ ਹੋਈ ਤਾਂ ਆਪੇ ਮਿਲ ਜਾਊ ਤੇ ਉਸ ਤੋਂ ਪਹਿਲਾ ਕਿਉਂ ਨਾ ਮੈਂ ਇਸ ਦੇ ਸੁੱਕੇ ਬਾਗ਼ ਦੀ ਸੇਵਾ ਕਰ ਲਵਾਂ। ਕੀ ਪਤਾ ਹਾਲੇ ਇਹ ਕਿੰਨਾ ਚਿਰ ਭਗਤੀ ਵਿੱਚ ਲੀਨ ਰਹਿਣ, ਉਨੇ ਚਿਰ ਨੂੰ ਤਾਂ ਬਾਗ ਸੁੱਕ ਕੇ ਮਰੂੰਡਾ ਬਣ ਜਾਊ।"

ਇਹ ਸੋਚ ਕੇ ਉਹ ਤਾਂ ਉਸੇ ਦਿਨ ਤੋਂ ਹੀ ਡਟ ਗਿਆ ਫੁੱਲ-ਬੂਟਿਆਂ ਦੀ ਸੇਵਾ ਕਰਨ। ਅੱਜ ਹੋਰ ਤੇ ਭਲਕ ਹੋਰ - ਬਾਗ਼ ਹਰਾ ਹੋਣਾ ਸ਼ੁਰੂ ਹੋ ਗਿਆ। ਹਰ-ਰੋਜ਼ ਉਹ ਸਮੱਰਥਾ ਅਨੁਸਾਰ ਪਾਣੀ ਪਾਉਂਦਾ ਕਾਂਟ-ਛਾਂਟ ਕਰਦਾ। ਬਾਗ਼ ਤਾਂ ਟਹਿਰਕੇ ਵਿੱਚ ਆ ਗਿਆ ਚਾਰੇ ਪਾਸੇ ਫੁੱਲ-ਬੂਟੇ ਮਹਿਕਣ ਦੇ ਨਾਲ-ਨਾਲ ਹੀ ਤਿੱਤਲੀਆਂ ਭੌਂਰੇ ਮਿੱਠੇ ਰਾਗ ਅਲਾਪਣ ਲੱਗੇ।

ਉਧਰ ਜਦ ਸਾਧੂ ਦੀ ਬਿਰਤੀ ਖੁੱਲੀ ਤਾਂ ਉਹ ਇਹ ਵੇਖ ਕੇ ਹੈਰਾਨ ਰਹਿ ਗਿਆ - "ਬਈ ਆਹ ਤਾਂ ਕਮਾਲ ਹੋ ਗਿਆ ਜਦ ਵੀ ਮੇਰੀ ਛੇ ਮਹੀਨੇ ਬਾਦ ਬਿਰਤੀ (ਸਮਾਧੀ) ਖੁੱਲਦੀ ਸੀ। ਤਾਂ ਬਾਗ਼ ਸੁੱਕਿਆ ਪਿਆ ਹੁੰਦਾ ਸੀ। ਐਂਤਕੀ ਹਰਾ-ਕਚਾਰ ਕਿਵੇਂ ਪਿਆ।" ਤਦ ਹੀ ਉਹਦੀ ਨਿਗ੍ਹਾ ਚੰਦਭਾਨ 'ਤੇ ਪਈ ਜਿਹੜਾ ਖੂਹ ਵਿੱਚੋਂ ਡੋਲ ਭਰ-ਭਰ ਕੇ ਬੂਟਿਆਂ ਨੂੰ ਪਾਣੀ ਪਾ ਰਿਹਾ ਸੀ। ਉਹਨੂੰ ਸਮਝਣ ਵਿੱਚ ਦੇਰ ਨਾ ਲੱਗੀ। ਬਸ ਇਸੇ ਦੀ ਬਦੌਲਤ ਇਹ ਲਹਿਰਾਂ-ਬਹਿਰਾਂ ਨੇ।

ਸਾਧੂ ਨੇ ਆਵਾਜ਼ ਮਾਰ ਕੇ ਉਹਨੂੰ ਕੋਲ ਸੱਦਿਆ "ਕਾਕਾ ਤੂੰ ਕੌਣ ਐਂ, ਮੇਰੇ ਬਾਗ਼ ਦੀ ਇੰਨੀ ਦੇਖ-ਭਾਲ ਕੀਤੀ, ਮੈਂ ਬਹੁਤ ਖੁਸ਼ ਹਾਂ। ਮੰਗ ਕੀ ਮੰਗਦੈਂ, ਬੱਤੀਆਂ ਦੰਦਾਂ ਦੇ ਅੰਦਰ ਜੋ ਤੇਰੀ ਜ਼ੁਬਾਨ ਮੰਗੇਗੀ, ਉਹੀ ਹੀ ਵਸਤੂ ਮਿਲੂ ਬੱਚਾ।"

"ਮਹਾਰਾਜ ਜੀ ਤੁਹਾਡੀ ਬਹੁਤ ਕਿਰਪਾ ਹੈ, ਜੇ ਫਿਰ ਵੀ ਤਰੁੱਠੇ ਹੋ ਤਾਂ ਮੈਨੂੰ ਅਨਾਰਾਜ਼ਾਦੀ ਦਾ ਪਤਾ ਦੇ ਦਿਉ।" ਨਾਲ ਹੀ ਉਹਨੇ ਭਾਬੀਆਂ ਵਾਲੀ ਗੱਲ ਦੱਸ ਦਿੱਤੀ।

“ਬੇਟਾ ਇੰਝ ਕਰ ਇਸ ਜੰਗਲ ਦੇ ਪਰਲੇ ਪਾਸੇ ਦਲਦਲ ਐ। ਉਹ ਤੇਰਾ ਘੋੜਾ ਪਾਰ ਨਹੀਂ ਕਰ ਸਕਦਾ ਤੂੰ ਇਸ ਕਾਲੀਨ (ਚਾਦਰ) ’ਤੇ ਬੈਠ ਜਾ, ਜਿਹੜਾ ਉੱਡਾ ਕੇ ਤੈਨੂੰ ਇੱਕ ਤਿਲੱਸਮੀ (ਜਾਦੂ ਦੇ) ਬਾਗ਼ ਵਿੱਚ ਲੈ ਜਾਊ। ਉਥੇ ਜਿਹੜਾ ਸਭ ਤੋਂ ਖ਼ੂਬਸੂਰਤ ਅਨਾਰਾਂ ਦਾ ਬੂਟਾ ਹੋਇਆ, ਉਹਦੀ ਟੀਸੀ ਵਾਲਾ ਅਨਾਰ ਤੋੜ ਲਈਂ”। ਬਾਕੀ ਗੱਲ ਸਾਧੂ ਨੇ ਚੰਦਭਾਨ ਦੇ ਕੰਨ ਵਿੱਚ ਸਮਝਾ ਦਿੱਤੀ।

ਤਦ ਉਸ ਬਾਗ਼ ਪਹੁੰਚ ਕੇ ਚੰਦਭਾਨ ਨੇ ਅਨਾਰ ਤੋੜਿਆ। ਉਸ ਨੂੰ ਤੋੜਨ ਸਾਰ ਹੀ ਵੱਡੇ-ਵੱਡੇ ਦੈਂਤ ਆ ਗਏ। ਚੰਦਭਾਨ ਨੇ ਤੇੜ ਬੰਨ੍ਹੀ ਪੁੜੀ ਖੋਲ੍ਹ ਦਿੱਤੀ। ਉਹਦੇ ਨਾਲ ਤੇਜ਼ ਹਨੇਰੀ ਵਗ ਪਈ। ਉਹਨਾਂ ਦੇ ਅੱਖੀਂ ਘੱਟਾ ਪੈ ਗਿਆ ਤਦ ਤੱਕ ਉਹ ਕਾਲੀਨ ’ਤੇ ਚੜ੍ਹ ਗਿਆ। ਕੁਝ ਦੈਂਤ ਮਗਰੇ ਹੀ ਉੱਡਣ ਲੱਗ ਪਏ। ਉਹਨੇ ਦੂਸਰੀ ਪੁੜੀ ਖੋਲ ਦਿੱਤੀ, ਤਦ ਅੱਗ ਦੇ ਗੋਲੇ ਵਰ੍ਹਨ ਲੱਗੇ। ਪਰ ਫਿਰ ਵੀ ਦੈਂਤ ਮਗਰ ਹੀ ਲੱਗੇ ਰਹੇ। ਹੁਣ ਉਹਨੇ ਆਖ਼ਰੀ ਪੁੜੀ ਖੋਲ ਕੇ ਆਪਣੇ ਪਿੰਡੇ ’ਤੇ ਮਲ ਲਈ ਤੇ ਸਣੇ ਕਾਲੀਨ ਅਲੋਪ ਹੋ ਗਿਆ। ਦਲਦਲ ਲੰਘ ਕੇ ਸਾਧੂ ਕੋਲ ਆ ਕੇ ਧੰਨਵਾਦ ਕੀਤਾ। ਮੁੜ ਘੋੜੇ ’ਤੇ ਸਵਾਰ ਹੋ ਕੇ ਤੁਰ ਪਿਆ। ਸਾਰੇ ਰਾਹ ਉਹਨੂੰ ਇਹ ਗੱਲ ਦਾ ਸ਼ੰਕਾ ਰਿਹਾ, ਬਈ ਅਨਾਰ ਦਾ ਅਨਾਰਾਜ਼ਾਦੀ ਨਾਲ ਕੀ ਸਬੰਧ ਹੋਇਆ। ਜਦ ਸਫ਼ਰ ਕਰਦਾ ਥੱਕ ਗਿਆ ਤਾਂ ਉਹਨੇ ਸੰਘਣੀ ਛਾਂ ਵੇਖ ਕੇ ਘੋੜਾ ਰੁੱਖ ਨਾਲ ਬੰਨ੍ਹਿਆ ਤੇ ਆਪ ਸੌਂ ਗਿਆ। ਪਹਿਰ ਕੁ ਆਰਾਮ ਕਰਕੇ ਜਦ ਉਹਦੀ ਅੱਖ ਖੁੱਲੀ, ਤਾਂ ਕੀ ਵੇਖਦਾ ਹੈ ਕਿ ਇੱਕ ਅਤਿ ਸੁੰਦਰ-ਸੁਸ਼ੀਲ ਕੰਨਿਆ ਉਹਨੂੰ ਪੱਲੇ ਦੀ ਝੱਲ ਮਾਰ ਰਹੀ ਸੀ। ਚੰਦਭਾਨ ਨੇ ਪੁੱਛਿਆ,“ਕਿ ਤੂੰ ਕੌਣ ਐਂ, ਇਥੇ ਕਿਸ ਤਰਾਂ ਆਈ ਹੈਂ।”

“ਸੁਆਮੀ ਜੀ, ਤੁਸੀਂ ਹੀ, ਮੈਨੂੰ ਹਾਸਿਲ ਕਰਕੇ ਲਿਆਏ ਹੋ। ਮੈਂ ਹੀ ਅਨਾਰਾਜ਼ਾਦੀ ਹਾਂ।”

“ਹਾਲੇ ਤਾਂ ਮੈਂ ਤੈਨੂੰ ਸਾਧੂ ਕੋਲੋਂ ਲੈ ਕੇ ਆਇਆ ਹਾਂ, ਭਾਬੀਆਂ ਨੇ ਜਿਹੜਾ ਮਿਹਣਾ ਮਾਰਿਆ ਸੀ, ਉਹ ਤਾਂ ਪੂਰਾ ਕਰਨ ਵਾਲਾ ਹੈ। ਤੂੰ ਇੰਝ ਕਰ

ਮੇਰੇ ਘੋੜੇ ਮਗਰ ਬੈਠ ਜਾਹ, ਜਦ ਮੇਰੇ ਰਾਜ ਦੀ ਜੂਹ ਵਿੱਚ ਵੜ ਗਏ ਤਾਂ ਮੈਂ ਦੱਸੂੰ ਕਿ ਕੀ ਕਰਨਾ ਹੈ। ਆਖ਼ਰ ਮੈਂ ਵੀ ਰਾਜੇ ਦਾ ਸ਼ਹਿਜ਼ਾਦਾ ਹਾਂ, ਤੈਨੂੰ ਧੂਮਧਾਮ ਨਾਲ ਵਿਆਹ ਕੇ ਲਿਜਾਵਾਂਗੇ।"

ਇੰਨਾ ਆਖ ਕੇ ਉਹ ਉਹਨੂੰ ਆਪਣੇ ਮਹਿਲਾਂ ਦੀ ਇੱਕ ਦਾਸੀ ਕੋਲ ਛੱਡ ਗਿਆ। ਘਰ ਜਾ ਕੇ ਉਹਨੇ ਸਭ ਤੋਂ ਪਹਿਲਾ ਭਾਬੀਆਂ ਨੂੰ ਦੱਸਿਆ ਕਿ ਅਨਾਰਾਜ਼ਾਦੀ ਲੈ ਆਇਆ ਹਾਂ ਤੇ ਉਸ ਦਾ ਟਿਕਾਣਾ ਵੀ ਦੱਸਦਿਆਂ ਕਿਹਾ ਕਿ "ਬਸ ਮੈਂ ਆਵਦੇ ਵੀਰਾਂ ਨੂੰ ਤੇ ਸਕੇ-ਸਬੰਧੀਆਂ ਨੂੰ ਲੈਣ ਵਾਸਤੇ ਆਇਆ ਹਾਂ। ਤੁਸੀਂ ਵੀ ਤਿਆਰ ਹੋ ਜਾਓ। ਆਪਾਂ ਵਾਜਿਆਂ-ਗਾਜਿਆਂ ਨਾਲ ਵਿਆਹ ਕੇ ਘਰ ਲੈ ਆਈਏ।"

ਬਸ ਇੰਨੀ ਗੱਲ ਸੁਣਨ ਦੀ ਦੇਰ ਸੀ ਕਿ ਭਾਬੀਆਂ ਦੇ ਸਿਰ ਜਿਵੇਂ ਸੌ ਮਣ ਪਾਣੀ ਪੈ ਗਿਆ। ਉਹਨਾਂ ਪੋਲੇ ਪੈਰੀਂ ਇੱਕ ਸੜੀ ਜਿਹੀ ਕਾਲੀ ਭੂਤ ਰੰਨ ਨੂੰ ਲਾਲਚ ਦੇ ਕੇ ਨਾਲ ਤੋਰ ਲਿਆ। ਉਥੇ ਪਹੁੰਚ ਕੇ ਕੀ ਵੇਖਦੀਆਂ ਕਿ ਇਹ ਤਾਂ ਸੱਚਮੁੱਚ ਹੀ ਬਹੁਤ ਸੋਹਣੀ ਹੈ। "ਅਸੀਂ ਤਾਂ ਇਹਦੇ ਪੈਰ ਵਰਗੀਆਂ ਵੀ ਨਹੀਂ।"

ਜੋ ਸਕੀਮ ਉਹ ਘਰੋਂ ਸੋਚ ਕੇ ਗਈਆਂ ਸਨ, ਉਹਨੂੰ ਅੰਜਾਮ ਦਿੱਤਾ। "ਭਾਈ ਅਸੀਂ ਤੇਰੀਆਂ ਜੇਠਾਣੀਆਂ ਹਾਂ। ਚੰਦਭਾਨ ਬਸ ਹੁਣੇ ਹੀ ਆ ਰਿਹਾ ਹੈ, ਸਾਡਾ ਇਥੋਂ ਦਾ ਰਿਵਾਜ ਹੈ। ਤੂੰ ਆਹ ਕੱਪੜੇ ਪਾ ਲੈ ਤੇ ਜਿਹੜੇ ਪਾਏ ਨੇ, ਇਹ ਲਾਹ ਦੇ। ਔਹ ਜਿਹੜਾ ਸਾਹਮਣੇ ਖੂਹ ਹੈ, ਉਹ ਸਾਡਾ ਖ਼ਾਨਦਾਨੀ ਖੂਹ ਐ। ਉਹਦੇ ਦੁਆਲੇ ਸੱਤ ਗੇੜੇ ਕੱਢ ਇਹੋ ਸਾਡੇ ਵੱਡਿਆਂ ਦਾ ਦਸਤੂਰ ਹੈ।"

ਅਨਾਰਾਜ਼ਾਦੀ ਨੇ ਕੱਪੜੇ ਬਦਲੇ ਤੇ ਉਹਨਾਂ ਦੇ ਆਖੇ ਲੱਗ ਕੇ ਗੇੜੇ ਕੱਢਣ ਲੱਗ ਪਈ। ਜਦ ਸੱਤ ਗੇੜੇ ਪੂਰੇ ਹੋ ਗਏ ਤਾਂ ਖੜ੍ਹ ਕੇ ਮਨ ਹੀ ਮਨ ਪ੍ਰਾਰਥਨਾ ਕਰਨ ਲੱਗੀ। ਤਾਂ ਰਾਣੀਆਂ ਨੇ ਉਸ ਨੂੰ ਧੱਕਾ ਮਾਰ ਕੇ ਖੂਹ ਵਿੱਚ ਸੁੱਟ ਦਿੱਤਾ। ਉਹਦੇ ਕੱਪੜੇ ਉਸ ਕਾਲ-ਕਲੂਟੀ ਨੂੰ ਪਵਾ ਦਿੱਤੇ। ਜਦ ਚੰਦਭਾਨ ਉਥੇ ਪਹੁੰਚਿਆ ਤਾਂ ਕਿ ਵੇਖਦਾ ਅਨਾਰਾਜ਼ਾਦੀ ਨੂੰ ਜਿੰਨਾ ਰੂਪ ਸੀ, ਉਹ ਓਨੀ

ਹੀ ਕਰੂਪ ਹੋ ਗਈ ਸੀ। ਨਾਲ ਗਏ ਬਰਾਤੀ ਹੱਸ-ਹੱਸ ਦੂਹਰੇ ਹੋ ਗਏ: "ਬਈ ਦੇਖ ਲਓ ਅਨਾਰਾਜ਼ਾਦੀ, ਇਹਨੂੰ ਆਪਾਂ ਵਿਆਹੁਣ ਆਏ ਸੀ।"

ਚੰਦਭਾਨ ਦੇ ਆਪ ਹੋਸ਼ ਉੱਡ ਗਏ, ਇਹ ਕੀ ਗੱਲ ਬਣੀ।

ਤਦ ਨਕਲੀ ਅਨਾਰਜ਼ਾਦੀ ਬੋਲ ਪਈ,"ਮੇਰੇ ਹਜ਼ੂਰ ਮੈਂ ਕਦੇ ਇੰਨਾ ਲੰਮਾ ਸਮਾਂ ਅਨਾਰ ਵਿੱਚੋਂ ਨਹੀਂ ਨਿਕਲੀ, ਜਿਸ ਕਰਕੇ ਬਾਹਰੀ ਹਵਾ ਨਾਲ ਮੈਂ ਕਰੂਪ ਹੋ ਗਈ ਹਾਂ, ਤੁਸੀਂ ਫ਼ਿਕਰ ਨਾ ਕਰੋ ਮੈਂ ਜਲਦੀ ਠੀਕ ਹੋ ਜਾਵਾਂਗੀ।" ਚੰਦਭਾਨ ਨੂੰ ਹਾਲਾਤ ਨਾਲ ਸਮਝੌਤਾ ਕਰਨਾ ਪਿਆ। ਉੱਧਰ ਭਾਬੀਆਂ ਅੱਡ ਝੂਮਰਾਂ ਪਾਉਣ ਕਿ ਸਾਡੀ ਘਤਿੱਤ ਚੱਲ ਗਈ।

ਦੋ-ਕੁ ਦਿਨਾਂ ਦਾ ਸਮਾਂ ਪਾ ਕੇ ਸਾਰੇ ਭਰਾ ਸ਼ਿਕਾਰ ਖੇਡਣ ਗਏ। ਮ੍ਰਿਗਾਂ ਦੀਆਂ ਡਾਰਾਂ ਮਗਰ ਫਿਰਦਿਆਂ ਨੂੰ ਦੁਪਿਹਰਾ ਆ ਗਿਆ। ਸਾਰੇ ਭਰਾ ਪਾਣੀ ਦੀ ਤਲਾਸ਼ ਵਿੱਚ ਨਿਕਲ ਤੁਰੇ, ਇਤਫ਼ਾਕ-ਵੱਸ ਉਸੇ ਖ਼ੂਹ 'ਤੇ ਪਹੁੰਚ ਗਏ। ਜਿਸ ਵਿੱਚ ਅਨਾਰਾਜ਼ਾਦੀ ਨੂੰ ਧੱਕਾ ਦਿੱਤਾ ਸੀ। ਜਦ ਉਹਨਾਂ ਨੇ ਪਾਣੀ ਭਰਨ ਲਈ ਡੋਲ ਸੁੱਟਿਆ, ਤਾਂ ਕੀ ਵੇਖਦੇ ਹਨ ਕਿ ਪਾਣੀ ਵਿੱਚ ਇੱਕ ਬਹੁਤ ਖ਼ੂਬਸੂਰਤ ਫੁੱਲ ਤੈਰ ਰਿਹਾ ਸੀ, ਉਹਨਾਂ ਨੇ ਪਹਿਲਾਂ ਰੱਜ-ਰੱਜ ਕੇ ਪਾਣੀ ਪੀਤਾ, ਫਿਰ ਉਸ ਫੁੱਲ ਨੂੰ ਵਾਰੋ-ਵਾਰੀ ਸਾਰਿਆਂ ਨੇ ਡੋਲ ਵਿੱਚ ਪਾਉਣ ਦੀ ਕੋਸ਼ਿਸ ਕੀਤੀ। ਪਰ ਉਹ ਕਿਸੇ ਦੇ ਡੋਲ ਵਿੱਚ ਨਾ ਵੜਿਆ ਅਖ਼ੀਰ ਚੰਦਭਾਨ ਦੀ ਵਾਰੀ ਆਈ ਅਤੇ ਫੁੱਲ ਉਸ ਦੇ ਡੋਲ ਵਿੱਚ ਵੜ ਗਿਆ। ਸਾਰੇ ਭਰਾ ਕਹਿੰਦੇ,"ਚੰਦਭਾਨ ਇਹ ਫੁੱਲ ਤੇਰੇ ਡੋਲ ਵਿੱਚ ਆਇਆ ਇਸ ਉਪਰ ਤੇਰਾ ਹੱਕ ਹੈ। ਇਹ ਤੂੰ ਹੀ ਲੈ ਜਾ।"।

ਘਰ ਆ ਕੇ ਉਹਨੇ ਫੁੱਲ ਘਰਵਾਲੀ ਨੂੰ ਦੇ ਦਿੱਤਾ ਤੇ ਆਖਿਆ ਕਿ ਇਹ ਫੁੱਲ ਮੈਨੂੰ ਫਲਾਣੇ ਖ਼ੂਹ ਵਿੱਚੋਂ ਮਿਲਿਆ। ਉਹਨੇ ਫੁੱਲ ਤਾਂ ਰਾਜਕੁਮਾਰ ਤੋਂ ਫੜ ਲਿਆ ਪਰ ਮਨ ਵਿੱਚ ਉਹੀ ਗੱਲ ਆਈ ਕਿ ਹੋਵੇ ਨਾ ਹੋਵੇ ਕਿਧਰੇ ਇਹ ਅਨਾਰਾਜ਼ਾਦੀ ਨਾ ਹੋਵੇ। ਇਹ ਸੋਚ ਕੇ ਰਾਤ ਨੂੰ ਉਹਨੇ ਫੁੱਲ ਮਸਲ ਕੇ ਮਹਿਲਾਂ ਦੇ ਮਗਰ ਸੁੱਟ ਦਿੱਤਾ। ਜਦ ਸਾਉਣ-ਭਾਦੋਂ ਦੇ ਮੀਂਹ ਪਏ ਤਾਂ ਉਥੇ ਅਨਾਰਾਂ

ਦਾ ਬੂਟਾ ਉੱਗ ਆਇਆ। ਹੌਲੀ-ਹੌਲੀ ਉਹ ਵੱਡਾ ਹੋ ਗਿਆ ਰੁੱਤ ਆਉਣ ਤੇ ਉਹ ਅਨਾਰਾਂ ਨਾਲ ਭਰ ਗਿਆ। ਜਦ ਅਨਾਰਾਂ ਨੇ ਲਾਲੀ ਫੜੀ ਤਾਂ ਜਵਾਕ ਤੋੜਨ ਲੱਗ ਗਏ। ਅਖ਼ੀਰ ਟੀਸੀ ਉੱਪਰ ਇੱਕ ਕਾਣਾ ਅਨਾਰ ਰਹਿ ਗਿਆ। ਜਿਹੜਾ ਧੋਬੀਆਂ ਦੇ ਮੁੰਡੇ ਨੇ ਖੋਤੇ ਉੱਪਰ ਚੜ੍ਹ ਕੇ ਤੋੜ ਲਿਆ। ਘਰ ਆ ਕੇ ਉਹਨੇ ਅਨਾਰ ਆਪਣੀ ਤੀਵੀਂ ਨੂੰ ਦੇ ਦਿੱਤਾ। ਚੰਗਾ-ਚੰਗਾ ਉਹਨੇ ਛੱਕ ਲਿਆ। ਸਾਲ ਪਿੱਛੋਂ ਉਸੇ ਦੀ ਕੁੱਖੋਂ ਇੱਕ ਕੁੜੀ ਨੇ ਜਨਮ ਲਿਆ। ਜਦ ਕੁੜੀ ਪੰਜ-ਸੱਤ ਵਰ੍ਹਿਆਂ ਦੀ ਹੋ ਗਈ ਤਾਂ ਉਹਨੇ ਮਾਤਾ-ਪਿਤਾ ਕੋਲ ਜ਼ਿੱਦ ਕਰਕੇ ਤੋਤਾ-ਮੈਨਾ ਰੱਖ ਲਏ। ਉਹ ਸਾਰਾ ਦਿਨ ਉਹਨਾਂ ਨਾਲ ਖੇਡਦੀ ਰਹਿੰਦੀ ਅਤੇ ਨਾਲੇ ਨਿੱਕੀਆਂ-ਨਿੱਕੀਆਂ ਗੱਲਾਂ ਸਿਖਾਉਂਦੀ ਰਹਿੰਦੀ।

ਸਮੇਂ ਦਾ ਪਹੀਆ ਗਿੜਦਾ ਰਿਹਾ। ਹੁਣ ਉਹ ਧੋਬੀਆਂ ਦੀ ਲੜਕੀ ਮੁਟਿਆਰ ਹੋ ਗਈ। ਜਦ ਕੋਈ ਕੱਪੜਾ ਰਾਜ ਮਹਿਲ ਤੋਂ ਆਉਂਦਾ, ਤਾਂ ਉਹ ਉਸ ਉੱਪਰ ਲਿਖ ਦਿੰਦੀ – 'ਚੰਦਭਾਨ ਤੈਨੂੰ ਅਨਾਰਾਜ਼ਾਦੀ ਯਾਦ ਕਰਦੀ ਹੈ।' ਉਹਦਾ ਖ਼ਿਆਲ ਸੀ ਕਿ ਜਦ ਰਾਜਕੁਮਾਰ ਪੜ੍ਹੇਗਾ, ਤਦ ਮੈਨੂੰ ਜ਼ਰੂਰ ਲੈ ਜਾਊ। ਪਰ ਉਹਦੀਆਂ ਭਰਜਾਈਆਂ ਤੇ ਨਕਲੀ ਅਨਾਰਾਜ਼ਾਦੀ ਉਹ ਵਸਤਰ ਛੁਪਾ ਦਿੰਦੀਆਂ। ਅੰਦਰਖਾਤੇ ਉਹ ਭਾਲ ਕਰਦੀਆਂ ਕਿ ਇਹ ਕਾਰਜ ਕੌਣ ਕਰਦਾ ਪਰ ਧੋਬੀ ਪੈਰਾਂ 'ਤੇ ਪਾਣੀ ਨਾ ਪੈਣ ਦਿੰਦਾ। ਅਖ਼ੀਰ ਅਨਾਰਾਜ਼ਾਦੀ ਵੀ ਅੱਕ ਗਈ ਕਿ ਬਈ ਰਾਜਕੁਮਾਰ ਵੀ ਮੋਹ ਤੋੜ ਹੋ ਗਿਆ ਤੇ ਇੰਨੀਆਂ ਕੋਸ਼ਿਸ਼ਾਂ ਦੇ ਬਾਵਜੂਦ ਨਹੀਂ ਆਇਆ। ਲੱਗਦਾ ਉਸੇ ਨੂੰ ਅਨਾਰਾਜ਼ਾਦੀ ਸਮਝੀ ਬੈਠਾ। ਹੁਣ ਉਹ ਘਰੋਂ ਘੱਟ ਹੀ ਬਾਹਰ ਨਿਕਲਦੀ, ਸਾਰਾ ਦਿਨ ਤੋਤੇ-ਮੈਨਾ ਨੂੰ ਆਪਣੀ ਹੱਡ-ਬੀਤੀ ਸੁਣਾਉਂਦੀ ਰਹਿੰਦੀ।

"ਹੁਣ ਤਾਂ ਤੁਹਾਡੇ ਉੱਪਰ ਆਸ ਹੈ, ਤੁਸੀਂ ਹੀ ਮਿਲਾ ਸਕਦੇ ਹੋ ਮੇਰੇ ਰਾਜਕੁਮਾਰ ਨੂੰ, ਨਹੀਂ ਮੇਰੀ ਉਮੀਦ ਤਾਂ ਖ਼ਤਮ ਹੈ। ਜੇ ਮੈਂ ਰਾਜਕੁਮਾਰ ਕੋਲ ਜਾਂਦੀ ਹਾਂ, ਤਾਂ ਉਹ ਦੁਸ਼ਟ ਰਾਣੀਆਂ ਮੈਨੂੰ ਵੀ ਮਾਰ ਸਕਦੀਆਂ। ਚੰਦਭਾਨ ਨੂੰ ਮਿਲਣ ਲਈ ਮੈਨੂੰ ਦੁਬਾਰਾ ਜਨਮ ਲੈਣਾ ਪਵੇਗਾ।" ਤੋਤਾ-ਮੈਨਾ ਤਾਂ

ਅਨਾਰਜ਼ਾਦੀ ਦੇ ਰਗ-ਰਗ ਦੇ ਭੇਤੀ ਸਨ। ਉਹਨਾਂ ਨੇ ਪ੍ਰਣ ਕੀਤਾ ਕੇ ਉਹ ਜ਼ਰੂਰ ਹੀ ਤੁਹਾਡਾ ਮਿਲਾਪ ਕਰਵਾਉਣਗੇ। ਉਹ ਹਰ ਰੋਜ਼ ਮਹਿਲੀਂ ਜਾਂਦੇ ਅਤੇ ਤੱਕਦੇ ਰਹਿੰਦੇ ਕਦ ਚੰਦਭਾਨ ਇੱਕਲਾ ਬਾਹਰ ਨਿਕਲੇ ਤੇ ਉਹ ਮਿਲ ਸਕਣ। ਇੱਕ ਦਿਨ ਰੱਬ ਨੇ ਉਹਨਾਂ ਦੀ ਆਸ ਨੂੰ ਬੂਰ ਪਾਇਆ। ਚੰਦਭਾਨ ਇੱਕਲਾ ਘੋੜੇ 'ਤੇ ਸ਼ਿਕਾਰ ਖੇਡਣ ਵਾਸਤੇ ਜੰਗਲ ਵੱਲ ਨਿਕਲ ਪਿਆ। ਮਗਰੇ-ਮਗਰ ਹੀ ਤੋਤੇ-ਮੈਨਾ ਦੀ ਜੋੜੀ ਵੀ ਉੱਡ ਪਈ। ਸਿਕਾਰ ਦੀ ਭਾਲ ਵਿੱਚ ਫਿਰਦਾ ਜਦ ਚੰਦਭਾਨ ਥੱਕ ਗਿਆ ਤਾਂ ਉਹ ਆਰਾਮ ਕਰਨ ਵਾਸਤੇ ਇੱਕ ਬਰੋਟੇ (ਬੋਹੜ) ਹੇਠ ਬੈਠ ਗਿਆ। ਪੰਛੀਆਂ ਦੀ ਜੋੜੀ ਵੀ ਉਸੇ ਬਰੋਟੇ 'ਤੇ ਬਹਿ ਗਈ।

ਮੈਨਾ ਨੇ ਆਖਿਆ,"ਸੁਣਾ ਵੇ ਤੋਤਿਆ, ਕੋਈ ਗੱਲਬਾਤ ਕਿਵੇਂ ਚੁੱਪ ਕੀਤਾ ਬੈਠਾ?"।

"ਜੱਗ-ਬੀਤੀ ਸੁਣਾਵਾਂ ਕਿ ਹੱਡ-ਬੀਤੀ?"

"ਹੱਡ-ਬੀਤੀ ਤਾਂ ਮੈਨੂੰ ਵੀ ਪਤਾ ਆਪਾਂ ਸ਼ੁਰੂ ਤੋਂ ਇਕੱਠੇ ਤਾਂ ਰਹੇ ਹਾਂ, ਤੂੰ ਜੱਗ-ਬੀਤੀ ਸੁਣਾ"।

ਲੈ ਸੁਣ ਫਿਰ ਇੱਕ ਚੰਦਭਾਨ ਨਾਂਅ ਦਾ ਰਾਜਕੁਮਾਰ ਸੀ। ਉਸਦੀਆਂ ਭਰਜਾਈਆਂ ਨੇ ਮਿਹਣਾ ਮਾਰਿਆ ਕਿ "ਤੂੰ ਸਾਡੇ ਆਖੇ ਲੱਗ ਕਿ ਵਿਆਹ ਨਹੀਂ ਕਰਵਾਉਂਦਾ। ਪਤਾ ਨਹੀਂ ਕੀ ਅਨਾਰਾਜ਼ਾਦੀ ਵਿਆਹ ਕੇ ਲਿਆਵੇਂਗਾ।"

ਬਸ ਉਹਨੇ ਜ਼ਿੱਦ ਬਾਜ਼ੀ ਵਿੱਚ ਘਰੋਂ ਘੋੜੇ ਨੂੰ ਅੱਡੀ ਲਾਈ ਕਿ "ਹੁਣ ਤਾਂ ਅਨਾਰਾਜ਼ਾਦੀ ਲਿਆ ਕੇ ਦਮ ਲਊਂ।"

ਥੱਲੇ ਪਿਆ ਚੰਦਭਾਨ ਠਠੰਬਰ ਗਿਆ, ਬਈ ਇਹ ਤਾਂ ਮੇਰੀ ਹੀ ਤਵਾਰੀਖ਼ ਤੋਰੀ ਫਿਰਦੇ ਆ, ਚੱਲ ਸੁਣਦੇ ਆਂ ਅੱਗੇ ਕੀ ਕਹਿੰਦੇ ਐ।

"ਤੂੰ ਹੁੰਗਾਰਾ ਤਾਂ ਭਰਦੀ ਨਹੀਂ, ਕਿ ਨਹੀਂ ਸੁਣਨੀ"।

"ਨਹੀਂ ਜੀ ਅਜਿਹੀ ਗੱਲ ਨਹੀਂ ਤੁਸੀਂ ਸੁਣਾਉ"।

ਫਿਰ ਭਾਈ ਉਹ ਸਾਧੂ ਦੇ ਬਾਗ਼ ਵਿੱਚ ਪਹੁੰਚ ਗਿਆ। ਕਰਨੀ ਵਾਲਾ

ਸਾਧੂ ਛੇ ਮਹੀਨੇ ਸਮਾਧੀ ਵਿੱਚ ਲੀਨ। ਚੰਦਭਾਨ ਨੇ ਉਹਦੇ ਬਾਗ ਦੀ ਅਜਿਹੀ ਸੇਵਾ ਕੀਤੀ ਕਿ ਸਾਧੂ ਨੇ ਅਨਾਰਾਜ਼ਾਦੀ ਉਹਦੀ ਝੋਲੀ ਵਿੱਚ ਪਾ ਦਿੱਤੀ। ਰਾਜਕੁਮਾਰ ਉਹਨੂੰ ਮਹਿਲਾਂ ਵੱਲ ਲੈ ਕੇ ਤੁਰ ਪਿਆ। ਉਹਨੂੰ ਦਾਸੀ ਕੋਲ ਛੱਡ ਕੇ ਘਰ ਆ ਗਿਆ ਅਤੇ ਮਗਰੋਂ ਕੀ ਹੋਇਆ, ਇਹ ਤੈਨੂੰ ਸਵੇਰੇ ਇਸੇ ਬਰੋਟੇ ’ਤੇ ਇਸੇ ਵੇਲੇ ਦੱਸੂ। ਚੱਲ ਹੁਣ ਉੱਡ ਚੱਲੀਏ। ਸਾਰੀ ਰਾਤ ਚੰਦਭਾਨ ਨੇ ਪਾਸੇ ਮਾਰਦੇ ਨੇ ਮਸਾਂ ਕੱਟੀ ਕਿ ਕਦ ਸਵੇਰਾ ਹੋਵੇ ਤੇ ਜਾਵਾਂ।

ਦਿਨ ਚੜ੍ਹਦੇ ਨਾਲ ਚੰਦਭਾਨ ਫਿਰ ਉਥੇ ਪਹੁੰਚ ਗਿਆ ਅਤੇ ਤੋਤਾ-ਮੈਨਾ ਨੂੰ ਉਡੀਕਣ ਲੱਗਾ। ਜਦ ਉਹ ਆ ਗਏ ਤਦ ਤੋਤੇ ਨੇ ਫਿਰ ਗੱਲ ਸ਼ੁਰੂ ਕਰ ਲਈ ਮੈਨਾ ਤੈਨੂੰ ਪਤਾ ਫਿਰ ਕੀ ਹੋਇਆ ਚੰਦਭਾਨ ਦੀਆਂ ਭਾਬੀਆਂ ਨੇ ਅਨਾਰਾਜ਼ਾਦੀ ਦੇ ਕੱਪੜੇ ਲੁਵਾ ਕੇ ਖੂਹ ਦੁਆਲੇ ਸੱਤ ਗੇੜੇ ਕੱਢਣ ਨੂੰ ਆਖਿਆ। ਮਗਰੋਂ ਉਹਨੂੰ ਖੂਹ ਵਿੱਚ ਧੱਕਾ ਦੇ ਦਿੱਤਾ। ਉਹੀ ਕੱਪੜੇ ਸੜੀ ਹੋਈ ਔਰਤ ਦੇ ਪਵਾ ਦਿੱਤੇ। ਚੰਦਭਾਨ ਉਹਨੂੰ ਅਨਾਰਾਜ਼ਾਦੀ ਸਮਝ ਕੇ ਲੈ ਗਿਆ। ਮਗਰੋਂ ਉਹ ਫੁੱਲ ਬਣ ਕੇ ਪਾਣੀ ਵਿੱਚ ਤਰਦੀ ਰਹੀ। ਜਿਹੜੀ ਉਹਦੇ ਡੋਲ ਵਿੱਚ ਵੜ ਗਈ। ਉਹੀ ਫੁੱਲ ਰਾਜਕੁਮਾਰ ਨੇ ਨਕਲੀ ਰਾਣੀ ਨੂੰ ਦਿੱਤਾ। ਜਿਹੜਾ ਮਸਲ ਕੇ ਉਹਨੇ ਮਹਿਲ ਦੇ ਮਗਰ ਸੁੱਟ ਦਿੱਤਾ। ਉਥੇ ਅਨਾਰਾਂ ਦਾ ਬੂਟਾ ਉੱਗ ਪਿਆ ਜੀਹਨੂੰ ਸਮਾਂ ਪਾ ਕੇ ਅਨਾਰ ਲੱਗੇ। ਸਾਰੇ ਅਨਾਰ ਜਵਾਕ ਤੋੜ ਕੇ ਲੈ ਗਏ ਇੱਕ ਆਖ਼ਰੀ ਟੀਸੀ ਵਾਲਾ ਕਾਣਾ ਅਨਾਰ ਧੋਬੀਆਂ ਦਾ ਮੁੰਡਾ ਆਪਣੀ ਪਤਨੀ ਵਾਸਤੇ ਲੈ ਗਿਆ। ਜੀਹਨੂੰ ਉਹਨੇ ਖਾ ਲਿਆ ਤੇ ਨੌਂ ਮਹੀਨਿਆਂ ਬਾਦ ਅਨਾਰਾਜ਼ਾਦੀ ਨੇ ਫਿਰ ਜਨਮ ਲਿਆ।

“ਸੁਣਦੀ ਆ, ਅੱਜ ਲਈ ਐਨੀ ਬਹੁਤ ਬਾਕੀ ਸਵੇਰੇ ਸਹੀ।”

“ਸੁਆਮੀ ਜੀ ਅੱਜ ਹੀ ਸੁਣਾ ਦਿਉ, ਰੋਜ਼-ਰੋਜ਼ ਐਨੀਂ ਦੂਰ ਉੱਡ ਕੇ ਆਉਣਾ ਔਖਾ।”।

ਤਾਂ ਸੁਣ ਵਿਚਾਰੀ ਨੇ ਮੁਟਿਆਰ ਹੋਈ ਨੇ ਬਹੁਤ ਰਾਜ ਮਹਿਲ ਦੇ ਕੱਪੜਿਆਂ ਤੇ ਝਰੀਟ ਕੇ ਭੇਜਿਆ ਕਿ ਚੰਦਭਾਨ ਤੈਨੂੰ ਅਨਾਰਾਜ਼ਾਦੀ ਬਹੁਤ

ਯਾਦ ਕਰਦੀ ਹੈ। ਪਰ ਉਹਦੀਆਂ ਦੁਸ਼ਟ ਭਾਬੀਆਂ ਤੇ ਨਕਲੀ ਵਹੁਟੀ, ਵਿਚਾਰੀ ਅਨਾਰਾਜ਼ਾਦੀ ਦੀ ਪੇਸ਼ ਨਾ ਜਾਣ ਦਿੰਦੀਆਂ। ਹੁਣ ਵੀ ਅਨਾਰਾਜ਼ਾਦੀ ਉਹਦੀ ਉਡੀਕ ਕਰਦੀ ਹੈ।

"ਇੰਨੀ ਮਹਾਨ ਰੂਹ ਦੇ ਤੋਤਿਆ ਮੈਨੂੰ ਦਰਸ਼ਨ ਕਰਾਵੇ ਤਾਂ ਮੈਂ ਮੰਨਾਂ ਕਿ ਹਾਲੇ ਵੀ ਇਸ ਦੁਨੀਆ ਵਿੱਚ ਪਵਿੱਤਰ ਪਿਆਰ ਕਰਨ ਵਾਲੇ ਜਿਊਂਦੇ ਹਨ।"

"ਚੱਲ ਉੱਡ ਚੱਲ ਮੈਂ ਤੈਨੂੰ ਉੱਥੇ ਲੈ ਚਲਦਾਂ, ਜਿੱਥੇ ਅਨਾਰਾਜ਼ਾਦੀ ਹਾਲੇ ਵੀ ਚੰਦਭਾਨ ਦੀ ਉਡੀਕ ਕਰਦੀ ਹੈ"।

ਉਹ ਦੋਵੇ ਉੱਡ ਪਏ ਤੇ ਮਗਰ ਹੀ ਚੰਦਭਾਨ ਨੇ ਘੋੜਾ ਲਾ ਲਿਆ। ਘਰ ਪਹੁੰਚ ਕੇ ਰਾਜਕੁਮਾਰ ਨੇ ਅਨਾਰਾਜ਼ਾਦੀ ਤੋਂ ਮਾਫ਼ੀ ਮੰਗੀ। ਅਨਾਰਾਜ਼ਾਦੀ ਨੇ ਤੋਤਾ-ਮੈਨਾ ਦਾ ਧੰਨਵਾਦ ਕੀਤਾ। ਧੋਬੀਆਂ ਨੂੰ ਵੀ ਸਾਰੀ ਗੱਲ ਦੱਸੀ ਅਤੇ ਨਾਲ ਹੀ ਰਾਜ ਮਹਿਲ ਲੈ ਆਇਆ। ਘਰ ਆ ਕੇ ਆਪਣੇ ਵੀਰਾਂ ਨੂੰ ਅਸਲੀ ਅਨਾਰਾਜ਼ਾਦੀ ਦਿਖਾਈ ਅਤੇ ਨਾਲ ਹੀ ਓਹਦੇ ਨਾਲ ਬੀਤੀ ਦੱਸੀ। ਭਰਾਵਾਂ ਨੇ ਆਪਣੀਆਂ ਘਰਵਾਲੀਆਂ ਨੂੰ ਅਤੇ ਨਕਲੀ ਅਨਾਰਾਜਾਦੀ ਨੂੰ ਯੋਗ ਸਜ਼ਾ ਦਿੱਤੀ। ਬਾਕੀ ਜ਼ਿੰਦਗੀ ਉਹਨਾਂ ਖੁਸ਼ੀ-ਖੁਸ਼ੀ ਜੀਵਨ ਬਤੀਤ ਕੀਤਾ।

------

# ਅਸਤਰ ਜੱਟ

ਪੁਰਾਣੇ ਸਮਿਆਂ ਦੀ ਗੱਲ ਹੈ। ਕਿਸੇ ਪਰਿਵਾਰ ਵਿੱਚ ਜੇਠੀ ਕੁੜੀ ਹੋਣ ਤੋਂ ਬਾਦ ਕਾਫ਼ੀ ਚਿਰ ਹੋਰ ਜਵਾਕ ਨਾ ਹੋਇਆ। ਘੱਟੋ-ਘੱਟ ਛੇ ਸਾਲਾਂ ਬਾਦ ਦੋ ਮੁੰਡੇ ਹੋਏ। ਓਨਾ ਚਿਰ ਉਹਦਾ ਪਾਲਣ-ਪੋਸ਼ਣ ਮੁੰਡਿਆਂ ਵਾਂਗ ਹੋਇਆ। ਹੱਦੋਂ ਵੱਧ ਪਿਆਰ ਨੇ ਉਹਨੂੰ ਜ਼ਿੱਦੀ ਬਣਾ ਦਿੱਤਾ। ਉਹ ਆਪਣਾ ਉੱਲੂ ਸਿੱਧਾ ਰੱਖਦੀ ਤੇ ਬਾਕੀ ਪਰਿਵਾਰ ਨੂੰ ਟੁੱਕ ਤੇ ਡੇਲ੍ਹਾ ਸਮਝਦੀ । ਜਿਵੇਂ-ਜਿਵੇਂ ਉਹ ਵੱਡੀ ਹੁੰਦੀ ਗਈ ਉਹਦਾ ਸੁਭਾਅ ਹੋਰ ਵੀ ਮਾੜ੍ਹਾ ਬਣਦਾ ਗਿਆ। ਜਦ ਕਿ ਉਹਦੇ ਭਰਾਵਾਂ ਦਾ ਕੋਈ ਮੁੱਲ ਨਹੀਂ ਸੀ। ਨਸੀਬ ਕੁਰ ਜਦ ਮੁਟਿਆਰ ਹੋਈ ਤਾਂ ਉਹਦੇ ਰਿਸਤੇ ਨੂੰ ਲੈ ਕੇ ਘਰੇ ਗੱਲਾਂ ਸ਼ੁਰੂ ਹੋ ਗਈਆਂ।

ਬਥੇਰੀ ਥਾਂਈਂ ਰਿਸ਼ਤੇ ਦੀ ਗੱਲ ਤੁਰੀ ਪਰ ਭਾਨੀਮਾਰ ਤਿੱਤਰ ਵਾਂਗੂ ਉਡਾਰੀ ਮਾਰ ਕੇ ਪਹਿਲਾਂ ਪਹੁੰਚ ਜਾਂਦੇ। ਉਹ ਕਦੋਂ ਕਿਸੇ ਦਾ ਟੁੱਕ ਪੱਕਣ ਦਿੰਦੇ ਆ,"ਬਈ ਦਾਜ-ਦਹੇਜ ਤਾਂ ਬਥੇਰਾ ਮਿਲ ਜਾਊ ਪਰ ਆਉਣ-ਸਾਰ ਸਾਰੇ ਟੱਬਰ ਦੀਆਂ ਪੂੰਛਾਂ ਚੁੱਕਾ ਦਊ। ਕੁੜੀ ਕਾਹਦੀ ਆ ਅੱਗ ਦੀ ਨਾਲ ਐ।" ਹੁਣ ਜਾਣ-ਬੁੱਝ ਕੇ ਕਿਹੜਾ ਖੂਹ ਵਿੱਚ ਛਾਲ ਮਾਰਦਾ ਅਗਲਾ ਬਹਾਨੇ ਨਾਲ ਖਹਿੜਾ ਛੁਡਾਅ ਜਾਂਦਾ।

ਅਖ਼ੀਰ ਘਰਵਾਲੇ ਵੀ ਅੱਕ ਗਏ ਕਿ "ਬਈ ਕੁੜੀ ਬੂਹੇ ਵਿਚੋਂ ਕਿਵੇਂ ਉਠਾਈਏ! ਇਕੱਲਾ-ਇਕੱਲਾ ਜੀ ਕਲਪੇ, ਤੇਰੇ ਹਾਣ ਦੀਆਂ ਜਵਾਕਾਂ

ਵਾਲੀਆਂ ਹੋ ਗਈਆਂ ਪਰ ਤੈਨੂੰ ਅਕਲ ਬਹੁਤੀ ਹੈ, ਤਾਂ ਹੀ ਤੂੰ ਘਰ ਬੈਠੀ ਐਂ।"

ਫਿਰ ਕਿਹੜਾ ਨਸੀਬ ਕੁਰ ਹੱਟ ਗਈ, ਚਾਰੇ ਖੁਰ ਚੁੱਕ ਕੇ ਟੱਬਰ ਨੂੰ ਪੈ ਜਾਇਆ ਕਰੇ,"ਚੱਲੋ ਭਾਈ ਸੰਜੋਗ ਜ਼ੋਰਾਵਰ ਆ, ਹਾਲੇ ਘਰ ਦਾ ਦਾਣਾ-ਪਾਣੀ ਇਹਦੇ ਕਰਮਾਂ ਵਿੱਚ ਹੈ, ਜਦ ਸੰਜੋਗ ਰਲ ਗਏ ਆਪੇ ਪਤਾ ਹੀ ਨਹੀਂ ਲੱਗਣਾ। ਹੁਣ ਤਾਂ ਵਾਹਿਗੁਰੂ ਨੂੰ ਫ਼ਿਕਰ ਆਪੇ ਭਲੀ ਕਰੂਗਾ। ਸਾਡੀ ਨਸੀਬੋਂ ਦੇ ਇੰਨੇ ਮਾੜੇ ਨਸੀਬ ਰੱਬ ਨਹੀਂ ਲਿਖ ਸਕਦਾ।"

ਹੁਣ ਜਿਹੜੇ ਥਾਂ ਨਸੀਬ ਕੁਰ ਦੀ ਗੱਲ ਚੱਲ ਰਹੀ ਸੀ। ਉਸ ਮੁੰਡੇ ਕੋਲ ਜਾਇਦਾਦ ਤਾਂ ਮੋਕਲੀ (ਖੁੱਲੀ) ਸੀ। ਪਰ ਚਿਹਰੇ 'ਤੇ ਠੰਡੀ ਮਾਤਾ ਦੇ ਦਾਗਾਂ ਦੇ ਨਾਲ-ਨਾਲ ਰੰਗ ਵੀ ਤਾਂਬੇ ਰੰਗਾ ਸੀ। ਇਹ ਦੋਵੇਂ ਗੱਲਾਂ ਰੱਲ ਕੇ ਉਹਦੇ ਸਾਕ ਵਿੱਚ ਅੜਿੱਕਾ ਪਾਈ ਬੈਠੀਆਂ ਸਨ।

ਨਸੀਬੋਂ ਦੇ ਘਰਵਾਲੇ ਮੁੰਡੇ ਵਿੱਚ ਨਘੋਚਾਂ ਕੱਢਣ ਲੱਗੇ ਤਾਂ ਵਿਚੋਲੇ ਨੇ ਦਬਸ਼ (ਡਰਾਵਾ) ਮਾਰੀ,"ਮਸਾਂ ਮੁੰਡਾ ਮਿਲਿਆ, ਹੁਣ ਤੁਹਾਡੇ ਮੂਹਰੇ ਉਹਦਾ ਰੰਗ-ਰੂਪ ਆ ਗਿਆ, ਆਪਣੀ ਕਿਹੜਾ ਭਲੀਮਾਣਸ ਆ, ਸ਼ੁਕਰ ਕਰੋ ਮੈਂ ਟਿੱਬੇ 'ਤੇ ਪਾਣੀ ਚੜਾਉਣ ਲੱਗਾਂ। ਨਾਲੇ ਭਾਨੀਮਾਰਾਂ ਨੇ ਉਹਨਾਂ ਨੂੰ ਕਿਹੜਾ ਨਹੀਂ ਦੱਸਿਆ ਬਈ ਕੁੜੀ ਪੂਰੀ ਜਿੰਦਲ ਆ, ਜੇ ਉਹਨੇ ਕਿਹਾ ਕਿ ਮੇਰੇ ਮਾਪੀਂ ਪੋਹ ਵਿੱਚ ਤੀਆਂ ਲੱਗਦੀਆਂ ਤਾਂ ਮੰਨਣਾ ਪੈਣਾ ਬਈ ਲੱਗਦੀਆਂ। ਸ਼ੁਕਰ ਕਰੋ ਉਹ ਮੰਨ ਗਏ।"

ਚਲੋ ਜੀ ਲੈ-ਦੇ ਕੇ ਵਿਚੋਲੇ ਨੇ ਰਿਸ਼ਤਾ ਸਿਰੇ ਚਾੜ੍ਹ ਦਿੱਤਾ। ਮੰਗਣਾ ਕਰਕੇ ਰੋਕ ਰੋਕਤੀ ਤੇ ਆਉਂਦੇ ਮੱਘਰ ਦਾ ਵਿਆਹ ਬੰਨ੍ਹਤਾ। ਉਹਨਾਂ ਸਮਿਆਂ ਵਿੱਚ ਜੰਞਾਂ ਘੋੜਿਆਂ, ਊਠਾਂ ਅਤੇ ਗੱਡਿਆਂ ਆਦਿ 'ਤੇ ਜਾਂਦੀਆਂ ਸਨ। ਹੁਣ ਵਿਆਹ ਵਾਲੇ ਮੁੰਡੇ ਨੂੰ ਆਂਵਦੀ ਵਹੁਟੀ ਬਾਰੇ ਪਤਾ ਸੀ। ਉਸ ਨੇ ਤੁਰਨ ਲੱਗੇ ਨੇ ਗੱਡੇ ਦੀ ਵਲੀਂ ਨਾਲ ਛੱਜ ਬੰਨ ਲਿਆ। ਇੱਕ ਦੇਸੀ ਮੁਰਗ਼ਾ ਤੇ ਬੱਕਰਾ ਵੀ ਗੱਡੇ ਵਿੱਚ ਚੜ੍ਹਾ ਲਏ। ਜੰਞ ਦੀ ਪੂਰੀ ਸੇਵਾ ਕੀਤੀ ਗਈ। ਚਾਰ ਲਾਵਾਂ ਦੇ ਕੇ

ਮਾਪਿਆਂ ਕੁੜੀ ਤੋਰ ਦਿੱਤੀ। ਰਸਤਾ ਕੱਚਾ ਸੀ, ਸੋ ਰਾਹ ਵਿੱਚ ਉੱਖਲੀਆਂ ਆ ਗਈਆਂ। ਗੱਡਾ ਬੁੜ੍ਹਕਿਆ ਤੇ ਨਾਲ ਹੀ ਛੱਜ ਖੜਕਣ ਲੱਗ ਪਿਆ।

ਵਿਆਂਹਦੜ ਮੁੰਡੇ ਨੇ ਗੱਡਾ ਰੁਕਵਾ ਲਿਆਂ ਛੱਜ ਖੋਲ੍ਹ ਕੇ ਪਹੀ ਦੇ ਵਿਚਕਾਰ ਰੱਖ ਲਿਆ। ਲੱਗ ਗਿਆ ਡਾਂਗ ਲੈ ਕੇ ਉਹਨੂੰ ਕੁੱਟਣ ਤੇ ਨਾਲ ਹੀ ਆਖੀ ਜਾਵੇ,"ਸਾਲਿਆ ਛੱਜ ਹੋਵੇ ਮੇਰਾ ਤੇ ਮੇਰੇ ਕਹਿਣ ਤੋਂ ਬਿਨਾਂ ਖੜਕੇ।" ਮਾਰ-ਮਾਰ ਡਾਂਗਾਂ ਉਹਨੇਂ ਛੱਜ ਤੀਲਾਂ-ਤੀਲਾਂ ਕਰਤਾ। ਫਿਰ ਆ ਕੇ ਗੱਡੇ ਵਿੱਚ ਬੈਠ ਗਿਆ।

ਜਦ ਤੁਰੇ ਆਉਦੇਂ ਕਿਸੇ ਪਿੰਡ ਵਿੱਚ ਵੜੇ ਤਾਂ ਕੁੱਕੜ-ਕੁੱਕੜੀਆਂ ਰੂੜੀਆਂ ਫਰੋਲ-ਫਰੋਲ ਕੇ ਚੋਗਾ ਲੱਭੀ ਜਾਣ। ਆਂਵਦਾ ਭਾਈਚਾਰਾ ਵੇਖ ਕੇ ਗੱਡੇ ਵਿੱਚ ਬੈਠੇ ਕੁੱਕੜ ਨੇ ਬਾਂਗ ਦੇ ਦਿੱਤੀ। ਮੁੰਡੇ ਨੇ ਫੜਿਆ ਮੁਰਗਾ ਲੈ ਕੇ ਗੋਡੇ ਥੱਲੇ ਧੌਣ ਮਰੋੜ ਦਿੱਤੀ ਤੇ ਕਿਹਾ 'ਹੋਵੇ ਮੁਰਗ਼ਾ ਮੇਰਾ ਤੇ ਬਿਗਾਨੇ ਪਿੰਡ ਦੀਆਂ ਕੁਕੜੀਆਂ ਵੇਖ ਕੇ ਬਾਂਗਾਂ ਦੇਵੇ।'

ਰਸਤੇ ਵਿੱਚ ਆਂਵਦੀਆਂ ਬਹਾਦਰੀਆਂ ਦੇ ਕਿੱਸੇ ਸੁਣਾਉਦਾ ਆਇਆ। ਇੰਨੇ ਚਿਰ ਨੂੰ ਪਿੰਡ ਦੇ ਨੇੜੇ ਆ ਗਿਆ, ਹੁਣ ਤੱਕ ਘੁਸਮੁਸਾ (ਥੋੜ੍ਹਾ ਹਨੇਰਾ) ਜਿਹਾ ਹੋ ਗਿਆ ਸੀ। ਜਦੋਂ ਗੱਡਾ ਪਿੰਡ ਦੀ ਵੱਖੀ ਵਿੱਚ ਪਹੁੰਚਿਆ ਤਾਂ ਇੱਕ ਆਜੜੀ ਆਪਣੀਆ ਭੇਡਾਂ-ਬੱਕਰੀਆਂ ਚਾਰ ਕੇ ਆਉਂਦਾ ਮਿਲ ਪਿਆ। ਉਹ ਵਿਆਂਹਦੜ ਨੂੰ ਵਧਾਈਆਂ ਦੇਣ ਲੱਗਾ। ਹੁਣ ਬੱਕਰੀਆਂ ਵੇਖ ਕੇ ਬੱਕਰਾਂ ਮਿਆਂਕ ਪਿਆ, ਉਹਨੂੰ ਚੜ੍ਹਿਆ ਗੁੱਸਾ ਤੇ ਆਖਿਆ "ਬੱਕਰਾ ਹੋਵੇ ਮੇਰਾ ਤੇ ਬੱਕਰੀਆਂ ਵੇਖ ਕੇ ਮਿਆਂਕੇ" ਤੇ ਇੱਕੋ ਝਟਕੇ ਨਾਲ ਉਹਦੀ ਧੌਣ ਲਾਹ ਦਿੱਤੀ।

ਘਰ ਪਹੁੰਚ ਗਏ ਤਾਂ ਕੁੜੀਆਂ ਭੱਜੀਆਂ ਆਈਆਂ,"ਭਾਬੀ ਆ ਗਈ.. ਭਾਬੀ ਆ ਗਈ! ਚੱਲ ਉੱਠ ਭਾਬੀ ਹੇਠਾਂ ਉੱਤਰ, ਬਥੇਰਾ ਵੀਰ ਨਾਲ ਜੁੜ ਕੇ ਬੈਠ ਲਿਆ।"

ਹੁਣ ਨਸੀਬ ਕੁਰ ਪੰਸੇਰੀ ਤੋਂ ਛਟਾਂਕ ਦੀ ਬਣ ਗਈ,"ਨਾ ਭਾਈ! ਪਹਿਲਾਂ ਆਪਣੇ ਵੀਰ ਤੋਂ ਪੁੱਛ ਲਓ, ਇਹਦਾ ਸੁਭਾਅ ਬਾਲ੍ਹਾ ਕੱਬਾ (ਭੈੜਾ), ਪਹਿਲਾਂ ਸੰਘੀ ਘੁੱਟਦਾ ਫਿਰ ਗੱਲ ਕਰਦਾ।"

"ਕਿਉ ਵੀਰਾਂ ਭਾਬੀ ਨੂੰ ਲੈ ਜਾਈਏ।" ਭੈਣਾਂ ਨੇ ਤਰਲਾ ਕੀਤਾ

"ਹਾਂ! ਹਾਂ!! ਜ਼ਰੂਰ-ਜ਼ਰੂਰ, ਤੁਹਾਡੀ ਭਾਬੀ ਐ ਹੱਸੋ ਖੇਡੋ, ਲੈ ਜਾਓ।"

"ਕਿਉ ਸੁਣਾ, ਵਿਚੋਲਿਆਂ ਕਰਤੀ ਨਾ ਤੱਕਲੇ ਵਰਗੀ ਸਿੱਧੀ, ਸਿਆਣੇ ਕਹਿੰਦੇ ਆ ਬਈ ਵਿੰਗਾ ਤੱਕਲਾ ਅਤੇ ਵਿੰਗਾ ਬੰਦਾ ਛਿੱਤਰ ਹੀ ਸਿੱਧਾ ਕਰਦਾ।"

"ਸਹੀ ਕਿਹਾ, ਭਤੀਜ, ਜੇ ਤਰਖਾਣ ਦੀ ਨੀਤ ਸਿੱਧੀ ਹੋਵੇ ਤਾਂ ਵਿੰਗੀ ਲੱਕੜ ਵੀ ਸਿੱਧੀ ਕਰ ਲੈਂਦਾ, ਨਹੀਂ ਤਾਂ ਸਿੱਧੀ ਨੂੰ ਵੀ ਵਿੰਗੀ ਕਹਿ ਕੇ ਸੁੱਟ ਦਿੰਦਾ। ਸਵਾਦ ਆ ਗਿਆ, ਹੁਣ ਨਾ ਸਾਰੀ ਉਮਰ ਅੱਖ ਵਿੱਚ ਪਾਈ ਰੜਕੀ।"

========

# ਬਾਬੇ ਦੀ ਬਿਜਲੀ

ਸਾਧਾ-ਸੰਤਾਂ ਦੇ ਮੱਥੇ ਰਗੜ-ਰਗੜ ਕੇ ਬਿਮਲਾ ਦੀ ਗੋਦੀ ਮਸਾਂ ਲਾਲ ਪਿਆ। ਹੁਣ ਉਹ ਉਹਨੂੰ ਖੰਭਾਂ ਥੱਲੋਂ ਕੱਢ ਕੇ ਰਾਜ਼ੀ ਨਹੀਂ ਸੀ। ਸਕੂਲ ਪੜ੍ਹਨ ਭੇਜਿਆ ਤਾਂ ਉਲਟਾ ਮਾਸਟਰਾਂ ਦੇ ਸਿਰ ਫੱਟੀ ਮਾਰ ਕੇ ਉਹਦਾ ਸਿਰ ਪਾੜ ਆਇਆ। ਬਿਮਲਾ ਨੇ ਹੱਲਾਸ਼ੇਰੀ ਦਿੱਤੀ,"ਆਪਾਂ ਪੜ੍ਹ ਕੇ ਕੀ ਲੈਣਾ। ਸੁੱਖ ਨਾਲ ਤੇਰੇ ਪਿਉ ਦੀ ਹੱਟੀ ਐ, ਚਾਰ ਲੰਡੇ ਪੜ੍ਹਨ-ਸਿੱਖ ਲਈ ਅਤੇ ਗਣੇਸ਼ ਦੇ ਚਰਨਾਂ ਵਿੱਚ ਬੈਠ ਕੇ ਬਾਪ ਵਾਂਗੂ ਲੁੱਟੀ ਚੱਲੀਂ ਲੋਕਾਂ ਨੂੰ, ਹੋਰ ਪੜ੍ਹ ਕੇ ਆਪਾ ਪਟਵਾਰੀ ਲੱਗਣਾ?" ਪਰ ਸਿਆਣੇ ਕਹਿੰਦੇ ਹੁੰਦੇ ਬਈ ਜੋ ਲੋਕਾਂ ਨੂੰ ਘੁੱਗੂ ਬਣਾਉਂਦਾ, ਉਹਦੇ ਵੀ ਮਹਾਰਾਜ ਘੁੱਗੂ ਬਣਾ ਦਿੰਦਾ। ਸੋ ਕਸਤੂਰੀ ਪਿਓ ਵਾਂਗ ਚਿਰਾਗ਼ਦੀਨ ਦਾ ਚਾਕੂ ਨਾ ਬਣ ਸਕਿਆ, ਪਿਓ ਦੇ ਚਾਰ ਛਿੱਲੜਾਂ ਨੇ ਕਸਤੂਰੀ ਦਾ ਝੱਲਾਪਣ ਢਕ ਲਿਆ।

ਜਦ ਵਿਆਹ ਦੀ ਉਮਰ ਹੋਈ ਤਾਂ ਦੋਵਾਂ ਜੀਆਂ ਨੇ ਮਸ਼ਵਰਾ ਕੀਤਾ। ਸ਼ਾਇਦ ਨਵੇਂ ਜੀਅ ਦੇ ਆਉਣ ਨਾਲ ਇਹਦੇ ਭਾਗ ਜਾਗ ਪੈਣ। ਆਪੇ ਬਿਗਾਨੀ ਧੀ ਇਹਨੂੰ ਗਜ਼ ਵਰਗਾ ਸਿੱਧਾ ਤੇ ਸੂਈ ਦੀ ਨੋਕ ਵਰਗਾ ਤਿੱਖਾ ਕਰ ਲਊ। ਇਹ ਸੋਚ ਕੇ ਉਹਨਾਂ ਕਸਤੂਰੀ ਦਾ ਤੋਪਾ ਭਰ ਦਿੱਤਾ। ਚਾਰ ਕੁ ਦਿਨ ਕਸਤੂਰੀ ਵਹੁਟੀ ਦੇ ਗੋਡੇ-ਮੋਢੇ ਬੈਠਾ ਅਤੇ ਪਿਓ ਨੇ ਨੂੰਹ ਰਾਣੀ ਨੂੰ ਆਖ ਕਸਤੂਰੀ ਹੱਟੀ ਵਾੜ ਦਿੱਤਾ। ਜਦੋਂ ਕਿਸੇ ਗਾਹਕ ਨਾਲ ਹਲਕੀ ਗੱਲ

ਕਰਦਾ ਤਾਂ ਸੇਠ ਬੋਚ ਲੈਂਦਾ। "ਬਈ ਸਰਦਾਰਾ ਭਤੀਜ ਤਾਂ ਤੇਰੇ ਨਾਲ ਮਸ਼ਕਰੀ ਕਰਨ ਡਿਹਾ, ਐਵੇਂ ਦਿਲ 'ਤੇ ਨਾ ਲਾਈਂ।"

ਪਹਿਲੀ-ਦੂਜੀ ਵੇਰ ਤਾਂ ਸਾਕ-ਸਕੀਰੀਆਂ ਨਾਲ ਜਾ ਕੇ ਕਸਤੂਰੀ ਦੀ ਵਹੁਟੀ ਨੂੰ ਲੈ ਆਏ। ਹੁਣ ਸਾਉਣ ਮਹੀਨੇ ਦੀਆਂ ਪਹਿਲੀਆਂ ਤੀਆਂ ਵੇਖਣ ਵਾਸਤੇ ਮਾਪੇ ਕਸਤੂਰੀ ਦੀ ਵਹੁਟੀ ਨੂੰ ਲੈ ਗਏ। ਤੀਆਂ ਮਗਰੋਂ ਕਸਤੂਰੀ ਨੇ ਆਵਦਾ ਟੱਬਰ ਲਿਆਉਣਾ ਸੀ। ਬਿਮਲਾ ਨੇ ਵੀ ਔਖੀ-ਸੌਖੀ ਨੇ ਮਸਾਂ ਇਹ ਦਿਹਾੜੇ ਕੱਢੇ ਸਨ। ਘਰਵਾਲੇ ਨੂੰ ਕਿਹਾ, "ਐਤਕੀਂ ਤੁਸੀਂ ਜਾ ਵੜੋ। ਪਰ ਉਹ ਕਹਿੰਦਾ ਕਾਕਾ ਆਪ ਜਾਵੇ, ਸਾਰੀ ਉਮਰ ਦਾ ਕਿਸੇ ਨੇ ਠੇਕਾ ਨਹੀਂ ਲਿਆ। ਕੁੜਮ ਕੀ ਸੋਚਦੇ ਹੋਣਗੇ, ਹਰ ਵਾਰੀ ਸਾਡੇ ਜਵਾਈ ਨਾਲ ਕੋਈ ਨਾ ਕੋਈ ਲੇਅਜ਼ (ਵਾਧੂ) ਚਿੰਬੜੀ ਰਹਿੰਦੀ ਐ। ਜਵਾਈ ਦੀ ਸੇਵਾ ਤਾਂ ਕਰਨੀ ਹੀ ਕਰਨੀ ਤੇ ਨਾਲ ਛਾਪੇ (ਕੰਡਿਆਂ ਵਾਲਾ ਵਢਾਂਗ) ਦੀ ਵੀ ਕਰਨੀ ਪੈਂਦੀ ਆ।"

"ਪਰ ਜੀ, ਆਪਣੇ ਜਵਾਕ ਨੇ ਉਥੇ ਕੋਈ ਐਸੀ-ਵੈਸੀ ਗੱਲ ਕਰਤੀ ਤਾਂ ਫਿਰ ਨਾ ਕਰਮਾਂ ਨੂੰ ਕੋਸਿਓ। ਨਾਲੇ ਤੁਸੀਂ ਤਾਂ ਸਾਰੀ ਉਮਰ ਪਰਚੂਨ ਵੇਚਿਆ, ਉਹ ਥੋਕ ਦੇ ਵਪਾਰੀ ਆ। ਤੁਸੀਂ ਨਾਲ ਜਾਂਦੇ ਕੋਈ ਹੋਰ ਕਾਰੋਬਾਰ ਦੀ ਜੁਗਤ ਸਿੱਖ ਲੈਂਦੇ। ਬਥੇਰੀ ਮਾਇਆ ਕੁੜਮਾਂ ਕੋਲ। ਵੇਖਿਆ ਨਹੀਂ, ਬਈ ਕਾਕੇ ਦੇ ਦਾਦੇ ਸਹੁਰੇ ਦੇ ਸਿਰ ਗੰਜ ਪਿਆ। ਸਿਆਣੇ ਕਹਿੰਦੇ ਬਹੁਤੀ ਮਾਇਆ ਵਾਲੇ ਦੇ ਗੰਜ ਪੈਂਦਾ।"

"ਦੇਖ ਕਸਤੂਰੀ ਦੀ ਮਾਂ ਅਕਲ ਕਿਸੇ ਦੇ ਪਿਉ ਦੀ ਨਹੀ ਹੁੰਦੀ। ਹੁੰਦੇ ਦਾ ਹਿੰਦੂ ਆ, ਮੈਂ ਸਭ ਜਾਣਦਾਂ ਸ਼ੱਕਰ ਖਾਣਿਆਂ ਨੂੰ ਵੀ ਅਤੇ ਮਿਰਚਾਂ ਦਰੜ ਕੇ ਖਾਣ ਵਾਲਿਆਂ ਨੂੰ ਵੀ। ਗੂੰਗੇ ਦੀਆਂ ਸੈਨਤਾਂ ਉਹਦੀ ਮਾਂ ਹੀ ਸਮਝ ਸਕਦੀ ਹੈ। ਦੇਖ ਸੱਪ ਕੰਜ ਛੱਡ ਸਕਦਾ, ਜ਼ਹਿਰ ਨਹੀਂ। ਬਾਣੀਏ ਕਦੇ ਵੀ ਆਪਣੀ ਬੁੱਕਲ ਕਿਸੇ ਨਾਲ ਸਾਂਝੀ ਨਹੀਂ ਕਰ ਸਕਦੇ। ਜੇ ਕਿਸੇ ਨੂੰ ਭੇਤ ਦੇਈਏ ਅਗਲਾ ਕੱਲ੍ਹ ਨੂੰ ਗੁੱਸੇ ਹੋ ਕੇ ਪੋਤੜੇ ਫਰੋਲਣ ਬਹਿ ਜਾਂਦਾ। ਤੇਰੇ ਸਾਹਮਣੇ ਆ ਮੁਨਸ਼ੀ ਕੇ

ਹਨ, ਕਿਤੇ ਵਡਿਆਈ ਵਿੱਚ ਆਏ ਦੇ ਮੇਰੇ ਮੂੰਹੋਂ ਨਿਕਲ ਗਿਆ ਬਈ ਅਸੀ ਆਏਂ ਮਿਰਚ-ਮਸਾਲਾ ਵਧਾ ਲੈਨੇ ਆਂ। ਜਵਾਕ ਦੇ ਤੇੜੋ, ਤੜਾਗੀ ਨੀ ਟੁੱਟੀ, ਅਗਲਿਆਂ ਨੇ ਮੁੰਡਾ ਮੇਰੇ ਬਰਾਬਰ ਸ਼ਰੀਕ ਬਣਾ ਕੇ ਬਿਠਾ ਦਿੱਤਾ। ਦਰਅਸਲ ਸਿਰਫ਼ ਸੁਨਿਆਰੇ ਨੇ ਆਪਣਾ ਗੁਣ ਕਿਸੇ ਨੂੰ ਨਹੀਂ ਦਿੱਤਾ। ਬਾਕੀ ਸਭ ਜਾਤਾਂ ਨੇ ਆਵਦੇ ਗੁਣ ਵੰਡ ਦਿੱਤੇ। ਹੁਣ ਨਸਲ ਦਾ ਤਾਂ ਕੋਈ ਹੈ ਨਹੀਂ, ਰੋਟੀ ਮਾਰੇ ਬਸ ਦੁੱਧ ਵਿੱਚ ਅਘਾਲ ਰਲ ਗਿਆ।"

"ਤੁਸੀਂ ਤਾਂ ਕਾਕੇ ਦੇ ਬਾਬੂ ਜੀ ਲੰਮੀ ਤਵਾਰੀਖ਼ ਤੋਰ ਕੇ ਬੈਠ ਗਏ। ਮੇਰਾ ਮਤਲਬ ਤਾਂ ਸਿਰਫ ਇੰਨਾ ਸੀ ਕਿ ਜੇ ਉਹਨਾਂ ਇਹਦੀਆਂ ਝੱਲੀਆਂ ਸੁਣ ਕੇ ਕੁੜੀ ਨਾ ਤੋਰੀ ਤਾਂ, ਹੋਰ ਮੈਨੂੰ ਕਾਹਦਾ ਫ਼ਿਕਰ ਤੁਹਾਡੇ ਸਿਰ 'ਤੇ।"

ਕਰਤੀ ਨਾ ਤੀਵੀਂਆਂ ਵਾਲੀ ਗੱਲ, ਉਹਨਾਂ ਕੁੜੀ ਕਸਤੂਰੀ ਨਾਲ ਨਹੀਂ ਵਹੀਆਂ ਨਾਲ ਵਿਆਹੀ ਹੈ। ਲੋਕ ਜਦ ਮੱਥਾ ਟੇਕਣ ਜਾਂਦੇ ਨੇ ਤਾਂ ਰੱਬ ਮੂਹਰੇ ਇਹੀ ਅਰਦਾਸਾਂ ਕਰਦੇ ਐ, ਚਮਨ ਲਾਲ ਤੋਂ ਹੱਡ ਛੁੱਡਾ ਰੱਬਾ। ਵਿਚਾਰੇ ਹੈ ਤਾਂ ਮਿਹਨਤੀ ਪਰ ਜਿਨਸ ਦਾ ਮੁੱਲ ਨਹੀਂ ਪੈਂਦਾ। ਆਪਾਂ ਘਰੇ ਸ਼ਾਹ ਹਾਂ ਸ਼ਾਹ, ਤੂੰ ਸਵੇਰੇ ਬੇਫ਼ਿਕਰ ਹੋ ਕੇ ਮੁੰਡਾ ਤੋਰ ।

"ਸਵੇਰੇ, ਲੈ ਮੇਰਾ ਸਿਆਣਾ ਪੁੱਤ ਆਹ ਚਾਰ ਕੋਹ ਵਾਟ ਐ, ਛੋਲੇ ਚੱਬਦੇ-ਚੱਬਦੇ ਨੇ ਤੂੰ ਉਥੇ ਜਾ ਵੜਨਾ। ਨਾਲੇ ਤੁਰਨ ਨਾਲ ਸਰੀਰ ਠੀਕ ਰਹਿੰਦਾ।"

ਉਹ ਜਾਣਦਾ ਸੀ ਬਾਪੂ ਨੇ ਕਿਹੜਾ ਮੇਰੇ ਵਾਸਤੇ ਬੰਬੂਕਾਟ ਕੀਤਾ, ਵਿਚਾਰਾ ਛੋਲੇ ਚੱਬਦਾ ਤੁਰ ਪਿਆ। ਜਦੋਂ ਪਿੰਡ ਡੂਢ ਮੀਲ ਰਹਿ ਗਿਆ ਤਾਂ ਛੋਲੇ ਮੁੱਕ ਗਏ। ਪੈੜਾ ਮਿੱਧਦਾ ਉਹ ਵਾਪਸ ਆ ਗਿਆ। ਬਾਪੂ ਕੋਲ ਉਹ ਡਰਦਾ ਨਾ ਗਿਆ। ਮਾਂ ਕੋਲ ਫਿੱਸ ਪਿਆ। "ਲੋਕਾਂ ਦੇ ਜਵਾਕਾਂ ਨੂੰ ਵੇਖੇ ਨਾ ਹਾਕਾਂ ਮਾਰ-ਮਾਰ ਰੂੰਗਾ ਦਿਊ ।ਆਂਵਦੇ ਪੁੱਤ ਨੂੰ ਛੋਲੇ ਵੀ ਚੱਜ ਨਾਲ ਨਹੀਂ ਦਿੱਤੇ, ਉਹ ਵੀ ਰਾਹ ਵਿੱਚ ਮੁੱਕ ਗਏ। ਮੈਂ ਨਹੀਂ ਜਾਣਾ ਹੁਣ।"

ਵਿਚਾਰੀ ਬਿਮਲਾ ਨੇ ਬਥੇਰਾ ਮੱਥਾ ਮਾਰਿਆ। ਕਸਤੂਰੀ ਨਾ ਮੰਨਿਆ। ਗੁਆਂਢ ਦੁਰਗੀ ਘੁਮਿਆਰੀ ਰਹਿੰਦੀ ਸੀ। ਬਿਮਲਾ ਉਹਦੇ ਕੋਲ ਜਾ ਕੇ ਦੁੱਖ ਰੋਈ। "ਨਿੱਕਾ ਹੁੰਦਾ ਕਈ-ਕਈ ਦਿਨ ਨਹਾਉਂਦਾ ਨਹੀਂ ਸੀ। ਤੇਰੇ ਕੋਲੋਂ ਝਾਂਵਾਂ ਲੈ ਕੇ ਇਹਦੇ ਗਿੱਟੇ ਖੁਰਚਦੀ ਰਹੀ ਆਂ। ਤੂੰ ਕਰ ਕੋਈ ਹੀਲਾ-ਵਸੀਲਾ।"

"ਮੇਰੇ ਆਖੇਂ ਲੱਗਦੀ ਐਂ ਤਾਂ ਇੱਕ ਵਿਉਂਤ ਦੱਸਦੀ ਆਂ। ਆਹ ਛੋਟੀ ਜਿਹੀ ਚਟੂਰਾ (ਘੜਾ) ਲੈ ਜਾ, ਪਤਲੀ ਜਿਹੀ ਗੋਈ (ਕੜਾਹ) ਬਣਾ ਕੇ ਵਿੱਚ ਪਾ ਦੇਈਂ। ਆਪੇ ਮਿੱਠੇ ਦੇ ਲਾਲਚ ਮਾਰਾ ਤੁਰਿਆ ਜਾਊ। ਬਾਕੀ ਮੈਂ ਤੇਰੇ ਨਾਲ ਜਾ ਕੇ ਉਹਨੂੰ ਜਾਣ ਬਾਰੇ ਦੂਰ ਪਾ ਆਉਂਦੀਂ।"

ਦੋਵਾਂ ਨੇ ਹਿੰਮਤ ਕਰ ਕੇ ਕਸਤੂਰੀ ਤੋਰਤਾ। ਗੋਈ ਖਾਂਦਾ ਉਹ ਤੁਰਿਆ ਗਿਆ। ਚਾਰੇ-ਪਾਸੇ ਬੱਦਲਾਂ ਦੀਆਂ ਕਾਲੀਆਂ ਘਟਾਵਾਂ ਨੇ ਅਸਮਾਨ ਮੱਲਿਆ ਹੋਇਆ ਸੀ। ਜੀਹਦੇ ਕਰਕੇ ਦਿਨ ਛਿਪੇ ਦਾ ਭੁਲੇਖਾ ਜਿਹਾ ਲਗਦਾ ਸੀ। ਕਸਤੂਰੀ ਨੇ ਘਰੇ ਵੜਨ ਸਾਰ ਸਭ ਤੋਂ ਪਹਿਲਾਂ ਦਲਾਨ ਵਿੱਚ ਲੱਗੀਆ ਵੜੇਵਿਆਂ ਦੀਆਂ ਧਾਕਾਂ ਦੇ ਵਿੱਚ ਚਟੂਰਾ ਲੁਕੋ ਦਿੱਤਾ। ਅੰਦਰ ਵੜ ਸਭ ਨੂੰ ਫਤਿਹ ਬੁਲਾਈ। ਟੱਬਰ ਰਾਤ ਦੇ ਡੰਗ ਪਕਾਉਣ ਵਿੱਚ ਰੁੱਝਾ ਸੀ, ਤਾਂ ਜੋ ਮੀਂਹ ਤੋਂ ਪਹਿਲਾ ਟੁੱਕ ਖਾਧਾ ਜਾਵੇ। ਮਿੱਠੀ -ਮਿੱਠੀ ਪੌਣ ਵਗ ਰਹੀ ਸੀ। ਉਹ ਟੁੱਕ ਦੇ ਨਾਲ-ਨਾਲ ਗੱਲਾਂ-ਬਾਤਾਂ ਵੀ ਕਰ ਰਹੇ ਸਨ। ਜਵਾਈ ਹੁੰਗਾਰਾ ਦਿੰਦਾ-ਦਿੰਦਾ ਘੁਰਾੜੇ ਮਾਰਨ ਲੱਗ ਪਿਆ। ਉਹ ਵੀ ਸੌਂ ਗਏ। ਅੱਧੀ ਰਾਤ ਮੀਂਹ ਦਾ 'ਕੇਰਾਂ ਛੜਾਕਾ ਆਇਆ ਉਹਨਾਂ ਮੰਜੇ ਵਰਾਂਡੇ ਵਿੱਚ ਡਾਹ ਲਏ। ਪਹਿਰ ਰਾਤ ਰਹਿੰਦੀ ਕਸਤੂਰੀ ਦੀ ਅੱਖ ਖੁੱਲ ਗਈ ਉਹਨੂੰ ਚਟੂਰੇ ਦਾ ਫ਼ਿਕਰ। ਕੜ-ਕੜ ਕਰਕੇ ਬਿਜਲੀ ਲਿਸ਼ਕ ਰਹੀ ਸੀ। ਨਾਲ ਕਿਣਮਿਣ ਹੋ ਰਹੀ ਸੀ।

ਉਹ ਦੱਬੇ ਪੈਰੀਂ ਵਿਹੜੇ ਵਿੱਚ ਗਿਆ, ਸੁਰਤ ਨਾਲ ਚਟੂਰਾ ਲੱਭਿਆ। ਉਥੇ ਖੜੇ ਨੇ ਨਿਰਖ ਕੀਤੀ ਬਈ ਇਹਦਾ ਤਲਾ-ਮਲਾ ਕਿੱਥੇ ਸਾਫ਼ ਕਰਾਂ। ਕੁਦਰਤੀ ਦਾਦਾ ਸਹੁਰਾ ਵਿਹੜੇ ਬੈਠਾ ਪਿਸ਼ਾਬ ਕਰ ਰਿਹਾ ਸੀ। ਉਹਦੀ ਟਿੰਡ ਬਿਜਲੀ ਲਿਸ਼ਕੀ ਤੋਂ ਚਮਕੀ। ਉਹਨੇ ਖੜ੍ਹੇ ਨੇ ਲੱਖਣ ਲਾਇਆ ਕਿ ਜ਼ਰੂਰ

ਕੋਈ ਚੀਜ਼ ਐ। ਸੂਹ ਨਾਲ ਉਥੇ ਜਾ ਕੇ ਪੂਰੇ ਜ਼ੋਰ ਨਾਲ ਚਟੂਰਾ ਸਿਰ ਵਿੱਚ ਮਾਰ ਕੇ, ਬੇਫ਼ਿਕਰ ਹੋ ਕੇ ਜੁੱਲ ਨੱਪ ਲਿਆ।

ਸਵੇਰੇ ਘਰੇ ਭੂਚਾਲ ਪੈ ਗਿਆ, ਬੁੜ੍ਹੀਆਂ-ਕੁੜੀਆਂ ਪਿੱਟੀ ਜਾਣ: "ਰਾਤੀਂ ਅੰਬਰੋਂ ਬਿਜਲੀ ਡਿੱਗ ਪਈ ਸਾਡਾ ਭਾਈਆ ਮਰ ਗਿਆ।" ਸਾਰੇ ਕਹਿਣ,"ਬਹੁਤ ਮਾੜ੍ਹਾ ਹੋਇਆ।"

ਨਿੱਕੇ ਜਵਾਕ ਸਿਆਣਿਆਂ ਦੀਆਂ ਲੱਤਾਂ ਵਿੱਚ ਦੀ ਮੂਹਰੇ ਹੋ ਕੇ ਦੇਖਣ। ਕਈਂ ਜਵਾਕ ਚਟੂਰੇ ਦੀਆਂ ਡਿੱਕਰੀਆਂ ਚੁੱਕ ਕੇ ਚੱਟਦੇ ਹੋਏ ਕਹਿੰਦੇ,"ਬੱਲੇ! ਬਈ, ਬਾਬੇ ਦੀ ਬਿਜਲੀ ਮਿੱਠੀ ਆ, ਬਈ ਮਿੱਠੀ ਆ।"

=========

# ਬਾਸ਼ਕ ਨਾਗ

ਇੱਕ ਪਿੰਡ ਵਿੱਚ ਕੇਸ਼ੋ ਨਾਂਅ ਦਾ ਪੰਡਿਤ ਤੇ ਉਸਦਾ ਪਰਿਵਾਰ ਰਹਿੰਦਾ ਸੀ। ਉਸ ਦੇ ਤਿੰਨ ਪੁੱਤਰ ਤੇ ਇੱਕ ਧੀ ਉਹਨੂੰ ਬੜਾ ਪਿਆਰ ਕਰਦੇ ਸਨ। ਜਦ ਕਿ ਉਹਦੀ ਤੀਵੀਂ ਆਫਰੀ ਮੱਝ ਵਾਗ ਫੂੰਕਾਰੇ ਮਾਰਦੀ ਰਹਿੰਦੀ। ਭਾਵੇਂ ਜੂਨ ਗੁਜ਼ਾਰੇ ਜੋਗਾ ਕੇਸ਼ੋ ਕੰਮ ਕਰੀ ਜਾਂਦਾ ਸੀ। ਪਰ ਉਹ ਚਾਹੁੰਦੀ ਸੀ ਕਿ ਕੇਸ਼ੋ ਕਿਸੇ ਨੂੰ ਸੁੱਕਾ ਨਾ ਛੱਡੇ, ਗੱਲ ਕੀ ਆਸ-ਪਾਸ ਦੇ ਪਿੰਡਾਂ ਦੇ ਲੋਕਾਂ ਨੂੰ ਭਾੜਾ ਪਾ ਕੇ ਚੋਵੇ ਤੇ ਡੰਗ ਹੋਰ ਸੌਖਾ ਕਰੇ।

ਇੱਕ ਦਿਨ ਉੱਠਦੀ ਹੀ ਰਾਸ਼ਨ-ਪਾਣੀ ਲੈ ਕੇ ਕੇਸ਼ੋ 'ਤੇ ਚੜ੍ਹ ਗਈ,"ਆਹ ਜਿਹੜੀ ਸਤੌਲ਼ ਜੰਮੀ ਐ, ਇਹਦਾ ਕੋਈ ਫ਼ਿਕਰ ਹੈ, ਕਿ ਨਹੀਂ? ਜੇ ਨਹੀਂ ਤਾਂ ਮੇਰੀਆ ਵੰਗਾਂ ਪਾ ਕੇ ਘਰ ਬੈਠ ਜਾਓ, ਫਿਰ ਮੈਂ ਜਾਣਾਂ ਜਾਂ ਮੇਰਾ ਕੰਮ।"

ਅੱਕਿਆ ਪੰਡਿਤ ਗੁਲੇਲੇ ਵਾਂਗੂ ਘਰੋਂ ਨਿਕਲ ਗਿਆ।"ਅਜਿਹੀ ਜ਼ਿੰਦਗੀ ਨਾਲੋਂ ਮੌਤ ਲੱਖ ਦਰਜੇ ਚੰਗੀ, ਮੈਂ ਆਦਮੀ ਕਹਾਉਣ ਦੇ ਲਾਇਕ ਨਹੀਂ ਜੀਹਦੀ ਬੇਇੱਜ਼ਤੀ ਉਹਦੀ ਰੰਨ ਕਰੇ ਉਹ ਵੀ ਕੋਈ ਬੰਦਾ।" ਅਜਿਹੀਆਂ ਸੋਚਾਂ ਸੋਚਦਾ ਉਹ ਦਰਿਆ ਦੇ ਕੰਢੇ ਪਹੁੰਚ ਗਿਆ। ਹਾਲੇ ਉਹ ਦਰਿਆ ਦੇ ਵਹਿਣ ਵਿੱਚ ਡੁੱਬਣ ਬਾਰੇ ਸੋਚ ਹੀ ਰਿਹਾ ਸੀ। ਉਹਨੂੰ ਬਾਲੂ(ਰੇਤ) 'ਤੇ ਮੇਲ੍ਹਦਾ ਅਉਂਦਾ ਸੱਪ ਦਿੱਸਿਆ, ਪਾਣੀ ਵਿੱਚ ਹੌਲੀ-ਹੌਲੀ ਡੁੱਬਣ ਨਾਲੋਂ ਤਾਂ ਸੱਪ ਨਾਲ ਪੰਗਾ ਲਵਾਂ ਅਤੇ ਸੱਪ ਮੈਨੂੰ ਡੰਗ ਲਵੇ। ਉਹ ਦੌੜ ਕੇ ਸੱਪ ਮੂਹਰੇ ਆ ਗਿਆ, ਸੱਪ ਦੂਜੇ ਬੰਨੇ ਮੁੜ ਗਿਆ। ਕੇਸ਼ੋ ਜਿਧਰ ਸੱਪ ਜਾਵੇ ਉਧਰ ਹੀ ਹੋ

ਜਾਵੇ। ਅਖ਼ੀਰ ਸੱਪ ਨੇ ਫਨ ਚੁੱਕ ਲਿਆ। ਕੇਸੋ ਵੀ ਸੱਪ ਦੀਆ ਲੇਲ੍ਹੜੀਆਂ ਕੱਢਣ ਲੱਗ ਪਿਆ,"ਹੇ ਨਾਗ ਦੇਵਤਾ ਜੀ ਮੈਨੂੰ ਡੰਗ ਲਓ, ਤਾਂ ਜੋ ਨਰਕ ਰੂਪੀ ਜ਼ਿੰਦਗੀ 'ਚੋਂ ਮੇਰਾ ਛੁਟਕਾਰਾ ਹੋ ਜਾਵੇ"।

ਮਗਰੋਂ ਕੇਸ਼ੋ ਨੇ ਸਾਰਾ ਹਾਲ ਸੁਣਾ ਦਿੱਤਾ। ਸੱਪ ਕਹਿੰਦਾ,"ਕੀ ਤੂੰ ਆਪਣੀ ਘਰਵਾਲੀ ਤੋਂ ਦੁਖੀ ਹੈਂ ਨਾ, ਇੰਞ ਕਰ ਮੈਨੂੰ ਕਿਸੇ ਬਰਤਨ ਵਿੱਚ ਪਾ ਕੇ ਘਰ ਲੈ ਚੱਲ ਫਿਰ ਵੇਖੀਂ ਮੇਰੀ ਕਰਾਮਾਤ।"

ਕੇਸੋ ਘਰੋਂ ਜੰਗਲ-ਪਾਣੀ ਦੇ ਪੱਜ ਨਿਕਲਿਆ ਸੀ, ਸੋ ਜੋ ਗੜਵੀ ਉਹਦੇ ਹੱਥ ਸੀ ਉਹੀ ਮੂਹਰੇ ਕਰ ਦਿੱਤੀ। ਸੱਪ, ਸਪੋਲੀਆ ਬਣ ਕੇ ਉਹਦੇ 'ਚ ਵੜ ਗਿਆ।

ਘਰ ਆ ਕੇ ਉਹਨੇ ਗੜਵੀ ਆਲੇ ਵਿੱਚ ਧਰ ਦਿੱਤੀ। ਆਪ ਬਾਹਰ ਨਿਕਲ ਕੇ ਢਾਣੀ ਵਿੱਚ ਜਾ ਬੈਠਾ। ਜਦ ਕੌਲ਼ੇ ਕੱਛ ਕੇ ਪੰਡਤਾਣੀ ਆਈ ਤਾਂ ਉਹਨੇ ਜਵਾਕਾਂ ਤੋਂ ਉਹਨਾਂ ਦੇ ਪਿਉ ਬਾਰੇ ਪੁੱਛਿਆ,"ਆਇਆ ਕਿ ਨਹੀਂ", ਤਾਂ ਜਵਾਕ ਕਹਿੰਦੇ,"ਆ ਗਿਆ। ਔਹ ਆਲੇ ਵਿੱਚ ਗੜਵੀ ਪਈ ਆ, ਸਾਨੂੰ ਕਹਿੰਦਾ ਸੀ ਤੁਸੀਂ ਨਾ ਛੇੜਿਉ ਆਪੇ ਤੁਹਾਡੀ ਮਾਂ ਦੇਖੂ।"

ਉਹ ਦੌੜ ਕੇ ਜਾ ਕੇ ਕੀ ਵੇਖਦੀ ਐ, ਵਿੱਚ ਇੱਕ ਬਹੁਤ ਕੀਮਤੀ ਲਾਲ ਪਿਆ। ਉਹ ਵੇਖ ਕੇ ਹੱਕੀ-ਬੱਕੀ ਰਹਿ ਜਾਂਦੀ ਹੈ ਕਿ ਉਹਦਾ ਖ਼ਸਮ ਇਹ ਕਿੱਥੋ ਚੋਰੀ ਕਰ ਲਿਆਇਆ। ਉਹਦੇ ਖਾਨੇ ਵਿੱਚ ਇੱਕ ਗੱਲ ਆਵੇ ਇੱਕ ਜਾਵੇ "ਮਨਾ ਕਿਧਰੇ ਕੇਸ਼ੋ ਕਿਤੋਂ ਬੱਤ (ਜੁਗਾੜ) ਤਾਂ ਨਹੀਂ ਮਾਰ ਲਿਆਇਆ। ਹੋਰ ਬਿੰਦ ਨੂੰ ਕਿਸੇ ਰਾਜੇ ਦੀ ਸਾਡੇ ਉੱਤੇ ਵਾਰ ਚੜ੍ਹ ਕੇ ਆ ਜਾਵੇ। ਇਸ ਤੋਂ ਪਹਿਲਾਂ ਉਹ ਆਉਣ ਮੈਂ ਹੀ ਰਾਜੇ ਦੇ ਪੇਸ਼ ਹੋ ਜਾਂਦੀ ਹਾਂ।"

ਰਾਜਾ ਬੇਸ਼ਕੀਮਤੀ ਹਾਰ ਵੇਖ ਕੇ ਹੈਰਾਨ ਪਰੇਸ਼ਾਨ ਰਹਿ ਗਿਆ,"ਬਈ ਇੰਨਾ ਕੀਮਤੀ ਲਾਲ ਤਾਂ ਮੇਰੇ ਕੋਲ ਵੀ ਨਹੀਂ ਹੈ। ਤੁਸੀਂ ਫ਼ਿਕਰ ਨਾ ਕਰੋ ਮੈਂ ਆਪੇ ਹੀ ਪੰਡਿਤ ਜੀ ਨੂੰ ਪੁੱਛ ਲਊਂ, ਪਰ ਤੁਸੀਂ ਜੇ ਲਾਲ ਵੇਚਣਾ ਚਾਹੁੰਦੇ ਹੋ ਤਾਂ ਮੈਂ ਖ਼ਰੀਦ ਸਕਦਾਂ।"

"ਜੀ ਲਾਲਾਂ ਦੀ ਕੀਮਤ ਤਾਂ ਤੁਹਾਡੇ ਵਰਗੇ ਰਾਜੇ ਮਹਾਰਾਜੇ ਹੀ ਜਾਣ ਸਕਦੇ ਆ, ਸਾਨੂੰ ਗ਼ਰੀਬਾਂ ਨੂੰ ਤਾਂ ਲੂਣ-ਤੇਲ ਦੀ ਕੀਮਤ ਪਤਾ ਹੈ।

"ਮੈਂ ਇਸ ਦੀ ਕੀਮਤ ਤਾਂ ਨਹੀਂ ਦੇ ਸਕਦਾ, ਪਰ ਹਾਂ ਤੁਹਾਡੀ ਗ਼ਰੀਬੀ ਦੂਰ ਕਰਨ ਵਾਸਤੇ ਉੱਦਮ ਕਰ ਸਕਦਾਂ। ਤੁਸੀਂ ਸਾਰਾ ਦਿਨ ਜਿੰਨਾ ਮਰਜ਼ੀ ਧਨ-ਦੌਲਤ ਮੇਰੇ ਖ਼ਜ਼ਾਨੇ ਵਿੱਚੋਂ ਲੈ ਜਾਓ, ਬਸ ਮੈਂ ਇਹੀ ਕਰ ਸਕਦਾਂ।" ਇੰਨੀ ਗੱਲ ਸੁਣ ਕੇ ਮਾੜੇ ਹਾਜ਼ਮੇ ਵਾਲੀ ਤੀਵੀਂ ਦਾ ਕੱਛਾਂ ਵਿੱਚ ਦੀ ਹਾਸਾ ਨਿਕਲਣ ਲੱਗ ਪਿਆ। ਫੁੱਲੀ ਨਾ ਸਮਾਉਂਦੀ ਹੋਈ ਤਥਾ-ਅਸਤੂ ਆਖ ਕੇ ਤੁਰ ਪਈ।

ਸਬ੍ਰਾਤ ਵੜਦੀ ਹੀ ਉਹ ਹੱਥ- ਕਰੋਲੇ (ਕਿਸੇ ਚੀਜ਼ ਨੂੰ ਲੱਭਣਾ) ਦੇਣ ਲੱਗ ਪਈ, ਬਈ ਸਮਾਨ ਕਾਹਦੇ ਵਿੱਚ ਬੰਨ੍ਹ ਕੇ ਲਿਆਉਣਾ। "ਵੇ ਜਵਾਕੋ ਜਾਓ ਵੇ ਆਂਵਦੇ ਪਿਓ ਨੂੰ ਸੱਦ ਕੇ ਲਿਆਓ ।ਪਤਾ ਨਹੀਂ ਸਵੇਰ ਦਾ ਭੁੱਖਣ-ਭਾਣਾ ਕਿਥੇ ਬੈਠਾ ਹੋਊ।"

ਬੇਬੇ ਦੀ ਜ਼ੁਬਾਨ ਵਿੱਚ ਲੇਸ (ਮਿਠਾਸ) ਦੇਖ ਕੇ ਜਵਾਕ ਵੀ ਹੈਰਾਨ, ਉਹ ਵੀ ਪਹਿਲੀ ਵਾਰ ਕਹਿਣ ਤੇ ਸ਼ੂਟ ਵੱਟ ਗਏ। ਜਦ ਜਵਾਕਾਂ ਨੇ ਵੀ ਘਰ ਆਉਣ ਬਾਰੇ ਤੇਜ਼ੀ ਦਿਖਾਈ ਤਾਂ ਕੇਸ਼ੋ ਸਮਝ ਗਿਆ "ਬਈ ਜਰੂਰ ਸੱਪ ਨੇ ਡੰਗ ਦਿੱਤੀ ਹੋਊ।ਹੁਣ ਜਾਨ ਟੁੱਟਦੀ ਹੋਊ ਤਦੇ ਹੀ ਸੱਦਦੀ ਐ।ਮਰ ਹੀ ਜਾਣ ਦੇ ਕੀ ਕਰਨਾ ਮੱਥੇ ਲੱਗ ਕੇ, ਉਹਨੇ ਜਵਾਕ ਟਰਕਾ (ਲਾਰਾ) ਕੇ ਤੋਰ ਦਿੱਤੇ।" ਪਿਛਲੇ ਪੈਰੀਂ ਜਵਾਕ ਫਿਰ ਮੁੜ ਆਏ,"ਬਾਪੂ ਛੇਤੀ ਚੱਲ। ਬਸ ਆ ਗਿਆ ਤੁਸੀਂ ਚੱਲੋ ਮੇਰੇ ਸ਼ੇਰ।" ਪਰ ਜਵਾਕ ਨਾ ਤੁਰੇ।

ਕੁਝ ਲੋਕਾਂ ਨੇ ਆਖਿਆ ਤੇ ਕੁੱਝ ਬੱਚੇ ਢੀਠ ਬਣ ਕੇ ਖੜੇ ਰਹੇ, ਜਿਸ ਕਰ ਕੇ ਮਜਬੂਰਨ ਉਹਨੂੰ ਤੁਰਨਾ ਪਿਆ। ਘਰ ਆ ਕੇ ਆਪਣੀ ਵਹੁਟੀ ਨੂੰ ਸਹੀ-ਸਲਾਮਤ ਵੇਖ ਹੱਕਾ-ਬੱਕਾ ਰਹਿ ਗਿਆ। "ਬਈ ਹਾਲੇ ਤੱਕ ਇਹਨੂੰ ਸੱਪ ਨੇ ਡੰਗਿਆ ਨਹੀਂ।"

ਪੰਡਿਤ ਜੀ ਨੂੰ ਜਕੋ-ਤਕੀ 'ਚ ਪਿਆ ਵੇਖ ਘਰ ਵਾਲੀ ਬੋਲੀ,"ਸੁਆਮੀ ਜੀ ਉਹ ਲਾਲ ਕਿਥੋਂ ਲੈ ਆਂਦਾ ਸੀ। ਜਿਹੜਾ ਗੜਵੀ 'ਚ ਪਿਆ ਦਗ਼ ਰਿਹਾ ਸੀ।"

“ਕਿਹੜੇ ਲਾਲ ਦੀ ਗੱਲ ਕਰਦੀ ਐ, ਉਸ ਵਿੱਚ ਤਾਂ ਸੱਪ ਸੀ! ਸੱਪ!! ਜਿਹੜਾ ਮੇਰੀ ਦਾਸਤਾਨ ਸੁਣ ਕੇ ਤੇਰਾ ਨਿਬੇੜਾ ਕਰਨ ਆਇਆ ਸੀ ਪਰ ਤੂੰ ਤਾਂ ਅਜੀਬ ਗੱਲ ਸੁਣਾਤੀ।”

“ਜੀ ਨਿਬੇੜਾ ਤਾਂ ਜਰੂਰ ਕਰਨ ਆਇਆ ਪਰ ਮੇਰਾ ਨਹੀਂ, ਸਗੋਂ ਆਪਣੀ ਗ਼ਰੀਬੀ ਦਾ” ਅਤੇ ਫਿਰ ਪੰਡਤਾਣੀ ਨੇ ਸਾਰੀ ਗੱਲ ਕੇਸ਼ੋ ਨੂੰ ਦੱਸੀ। ਕਿ “ਉਹ ਤਾਂ ਡਰਦੀ ਮਾਰੀ ਲਾਲ ਰਾਜੇ ਦੇ ਹਵਾਲੇ ਕਰ ਆਈ ਕਿਧਰੇ ਰਾਜਾ ਸਾਨੂੰ ਸਣੇ ਬੱਚੇ ਘਾਣੀ ਨਾ ਪੀੜ ਦੇਵੇ।” ਬਦਲੇ ਵਿੱਚ ਰਾਜੇ ਨੇ ਆਪਾਂ ਨੂੰ ਕੱਲ੍ਹ ਦਾ ਸਮਾਂ ਦਿੱਤਾ ਬਈ ਜਿੰਨਾ ਧਨ ਢੋਅ ਸਕਦੇ ਹੋ, ਸਵੇਰੇ ਸਾਰਾ ਦਿਨ ਆਪਾ ਧਨ ਢੋਣਾ ਐ। ਕੇਸ਼ੋ ਸਾਰੀ ਰਾਤ ਸੋਚਦਾ ਰਿਹਾ,“ਬਈ ਮਨਾ ਇਹ ਕੀ ਗੱਲ ਬਣੀ, ਮੇਰੇ ਸਾਹਮਣੇ ਤਾਂ ਸੱਪ ਗੜਵੀ ਵਿੱਚ ਵੜਿਆ ਸੀ। ਲਾਲ ਕਿਵੇਂ ਬਣ ਗਿਆ ਜਵਾਕਾਂ ਦੀ ਮਾਂ ਸਹੀ ਗੱਲ ਕਰਦੀ ਐਂ। ਭਗਵਾਨ ਵਾਕਿਆ ਹੀ ਸਾਡੇ ਦੁੱਖ-ਦਲਿੱਦਰ ਕੱਟਣ ਆਇਆ।”

ਸਵੇਰੇ ਧਨ ਢੋਣ ਤੋਂ ਪਹਿਲਾਂ ਕੇਸ਼ੋ ਨੇ ਸਾਰੀ ਗੱਲ ਰਾਜੇ ਨੂੰ ਸੱਚ-ਸੱਚ ਦੱਸ ਦਿੱਤੀ,“ਮਹਾਰਾਜ ਜੀ ਅਸਲ ਗੱਲ ਆ ਹੈ, ਇਹ ਕੋਈ ਲਾਲ ਨਹੀਂ ਸੀ ਸਗੋਂ ਸੱਪ ਹੈ।” ਰਾਜੇ ਨੇ ਕੇਸ਼ੋ ਨੂੰ ਤਸੱਲੀ ਦਿਵਾਈ ਕਿ “ਮੈਨੂੰ ਤੇਰੇ ’ਤੇ ਯਕੀਨ ਹੈ। ਇਹ ਮੇਰੇ ਕਰਮ ਤੂੰ ਬੇਫ਼ਿਕਰ ਹੋ ਕੇ ਧਨ-ਦੌਲਤ ਲੈ ਜਾ।” ਇਸ ਤਰ੍ਹਾਂ ਗ਼ਰੀਬ ਕੇਸ਼ੋ ਦੀ ਗ਼ਰੀਬੀ ਤਾਂ ਰੱਬ ਨੇ ਕੱਟ ਦਿੱਤੀ।

ਦੂਸਰੇ ਬੰਨੇ ਲਾਲ ਲੈਣ ਵਾਲੇ ਰਾਜੇ ਦੇ ਘਰ ਮਹਾਰਾਜ ਦਾ ਦਿੱਤਾ ਬਹੁਤ ਕੁਝ ਸੀ। ਸਿਵਾਏ ਅਸਲੀ ਲਾਲ ਤੋਂ ਬਿਨਾ ਰਾਣੀ ਦੀ ਝੋਲੀ ਸੱਖਣੀ ਸੀ ਬੇਸੱਕ ਖ਼ਜ਼ਾਨੇ ਹੀਰੇ-ਮੋਤੀਆਂ ਨਾਲ ਭਰੇ ਪਏ ਸਨ। ਰਾਜਾ ਆਪਣੀ ਪਰਜਾ ਨੂੰ ਹੀ ਆਪਣੇ ਪਰਿਵਾਰ ਵਾਂਗ ਸਮਝਦਾ ਸੀ ਸਾਰਾ ਦਿਨ ਉਹਨਾਂ ਦੀਆਂ ਦੁੱਖ ਤਕਲੀਫ਼ਾਂ ਸੁਣਦਾ ਰਹਿੰਦਾ ਸੀ। ਇਸੇ ਤਰਾਂ ਹੀ ਰਾਣੀ ਆਪਣੀਆਂ ਗੋਲੀਆਂ (ਦਾਸੀਆਂ) ਨਾਲ ਹੱਸ-ਖੇਡ ਕੇ ਟਾਇਮ ਪਾਸ ਕਰਦੀ ਰਹਿੰਦੀ ਸੀ। ਇੱਕ ਦਿਨ ਰਾਣੀ ਨੇ ਆਪਣੀਆ ਗੋਲੀਆਂ ਨੂੰ ਆਖਿਆ ਕਿ “ਜਾਓ, ਉਹ ਲਾਲ ਲੈ ਕੇ ਆਓ ਜਿਹੜਾ ਪੰਡਿਤ ਦੇ ਗਿਆ। ਅੱਜ ਆਪਾਂ ਉਸ ਨਾਲ ਖੇਡਦੀਆਂ।”

ਜਦ ਗੋਲੀਆਂ ਖ਼ਜ਼ਾਨੇ ਵਿੱਚ ਗਈਆਂ ਤਾਂ ਕੀ ਵੇਖਦੀਆਂ ਨੇ, ਕਿ ਜਿਹੜੇ ਬਕਸੇ ਵਿੱਚ ਲਾਲ ਪਿਆ ਸੀ; ਉਹਦੇ ਵਿੱਚ ਤਾਂ ਇੱਕ ਬਹੁਤ ਸੁੰਦਰ ਬੱਚਾ ਪਿਆ ਆਪਣੇ ਪੈਰ ਦਾ ਅੰਗੂਠਾ ਚੁੰਘ ਰਿਹਾ ਸੀ। ਉਹ ਦੌੜ ਕੇ ਰਾਣੀ ਕੋਲ ਆਉਂਦੀਆਂ ਅਤੇ ਆ ਕੇ ਬੱਚੇ ਬਾਰੇ ਦੱਸਦੀਆਂ। ਉਲਟਾ ਰਾਣੀ ਉਹਨਾਂ ਦੇ ਗਲ਼ ਪੈ ਜਾਂਦੀ ਹੈ, ਕਿ "ਸਾਡੇ ਔਲਾਦ ਨਾ ਹੋਣ ਕਰਕੇ ਹੁਣ ਤੁਸੀਂ ਵੀ ਟਿੱਚਰਾਂ ਕਰਨ ਲੱਗ ਪਈਆਂ ਹੋ।"

"ਜੀ ਸਾਨੂੰ ਕੀ ਮਿਲੂ ਤੁਹਾਨੂੰ ਦੁੱਖੀ ਕਰਕੇ, ਜੇ ਯਕੀਨ ਨਹੀਂ ਤਾਂ ਸਾਡੇ ਨਾਲ ਜਾ ਕੇ ਵੇਖ ਲਓ। ਅੱਖੀਂ ਵੇਖ ਕੇ ਤਾਂ ਯਕੀਨ ਹੋ ਜਾਊ।"

ਜਦੋ ਰਾਣੀ ਨੇ ਆਪ ਜਾ ਕੇ ਦੇਖਿਆ ਤਾਂ ਉਹੀ ਗੱਲ ਸੱਚਮੁੱਚ ਹੀ ਪਤਾਸੇ ਵਰਗਾ ਮੁੰਡਾ ਪੈਰ ਦਾ ਅੰਗੂਠਾ ਚੁੰਘ ਰਿਹਾ ਸੀ। ਰਾਣੀ ਨੇ ਝੁਕ ਕੇ ਬੱਚਾ ਗੋਦੀ ਚੁੱਕ ਲਿਆ ਤੇ ਰਾਜੇ ਕੋਲ ਲੈ ਗਈ। ਸਾਰਾ ਕੁਝ ਸੁਣ ਕੇ ਰਾਜਾ ਵੀ ਸੋਚਾਂ ਵਿੱਚ ਪੈ ਗਿਆ, ਕਿਤੇ ਚੜ੍ਹਦੇ-ਲਹਿੰਦੇ ਕਦੇ ਵੀ ਨਹੀਂ ਸੁਣਿਆ ਕਿ ਇੰਝ ਜਵਾਕ ਮਿਲਿਆ ਹੋਵੇ। ਸਿਵਾਏ ਸੀਤਾ ਮਾਤਾ ਦੇ ਉਹ ਵੀ ਰਾਜੇ ਜਨਕ ਨੂੰ ਇੰਝ ਮਿਲੀ ਸੀ। 'ਚਲੋ ਪੰਡਿਤ ਰਾਹੀਂ ਰੱਬ ਨੇ ਬੱਚਾ ਦੇਣ ਦਾ ਢੋਅ ਮੇਲਾ ਬਣਾਇਆ।'

ਸਾਰੇ ਸਹਿਰ ਵਿੱਚ ਧੁੰਦ ਵਾਂਗੂ ਗੱਲ ਫੈਲ ਗਈ ਕਿ ਰਾਜੇ ਦੇ ਘਰ ਪੁੱਤਰ ਨੇ ਜਨਮ ਲਿਆ। ਰਾਜੇ ਨੇ ਗ਼ਰੀਬਾਂ ਨੂੰ ਰੱਜ ਕੇ ਦਾਨ ਵੰਡਿਆ, ਕੋਈ ਵੀ ਦਰ ਤੋਂ ਖ਼ਾਲੀ ਨਾ ਮੁੜਨ ਦਿੱਤਾ। ਦੋਵੇਂ ਜੀਅ ਜਵਾਕ ਦਾ ਬਿੰਦ ਵਿਸਾਹ ਨਾ ਖਾਂਦੇ। ਜਦ ਰਾਜੇ ਦਾ ਪੁੱਤਰ 5-7 ਸਾਲ ਦਾ ਹੋ ਗਿਆ ਤਾਂ ਉਹਨੂੰ ਵੀ ਗੁਰੂਕੁਲ (ਮਦਰੱਸੇ) ਦੂਸਰੇ ਰਾਜਿਆਂ ਦੇ ਪੁੱਤਰ-ਧੀਆਂ ਨਾਲ ਪੜ੍ਹਨੇ ਪਾ ਦਿੱਤਾ ਗਿਆ।

ਰਾਜੇ ਦਾ ਸ਼ਿੰਦਾ (ਪਿਆਰਾ) ਪੁੱਤ ਇੰਨਾ ਸੋਹਣਾ ਕਿ ਹੱਥ ਲਾਇਆਂ ਮੈਲਾ ਹੁੰਦਾ ਸੀ। ਉਥੇ ਹੀ ਹੋਰ ਰਾਜੇ ਦੀ ਬੜੀ ਖ਼ੂਬਸੂਰਤ ਲੜਕੀ ਪੜ੍ਹਦੀ ਸੀ। ਦੂਸਰੇ ਰਾਜਿਆਂ ਦੇ ਪੁੱਤਰ ਉਹਨੂੰ ਲਿਖਣ ਵਾਸਤੇ ਕਲਮਾਂ ਘੜ ਕੇ ਦਿੰਦੇ ਸਨ। ਇੱਕ ਦਿਨ ਉਹ ਤੇਜਵੀਰ (ਸ਼ਿੰਦੇ) ਨੂੰ ਆਖਦੀ, "ਤੂੰ ਵੀ ਮੈਨੂੰ ਕਲਮਾਂ ਘੜ ਕੇ

ਦਿਆ ਕਰ।" ਪਰ ਉਹਨੇ ਟਕੇ ਵਰਗਾ ਜੁਆਬ ਦੇ ਦਿੱਤਾ ਕਿ "ਮੈਂ ਵੀ ਰਾਜੇ ਦਾ ਪੁੱਤ ਆ ਕੋਈ ਲੰਡੂ-ਪੰਚੂ ਨਹੀਂ।" ਨਿੱਕੀ-ਨਿੱਕੀ ਨੋਕ-ਝੋਕ ਵਿੱਚ ਦੋਵਾਂ ਦਾ ਪਿਆਰ ਪੈ ਗਿਆ। ਦੋਵਾਂ ਨੇ ਇੱਕਠਿਆਂ ਜਨਮ-ਮਰਨ ਦੀਆਂ ਕਸਮਾਂ ਖਾਧੀਆਂ। ਪੜ੍ਹਾਈ ਖ਼ਤਮ ਕਰਕੇ ਦੋਵੇਂ ਆਪਣੇ ਮਹਿਲੀਂ ਆ ਗਏ।

ਮੁਟਿਆਰ ਧੀਆਂ ਨੂੰ ਰਾਜੇ-ਮਹਾਰਾਜੇ ਵੀ ਘਰ ਨਹੀਂ ਰੱਖ ਸਕਦੇ। ਜਦ ਰੂਪਮਤੀ ਜਵਾਨ ਹੋਈ ਤਾਂ ਉਹਦੇ ਕਾਰਜ ਨੂੰ ਲੈ ਕੇ ਘਰ ਗੱਲ ਤੁਰੀ ਤਾਂ ਉਹਨੇ ਕਿਸੇ ਸੈਨਿਕ ਨੂੰ ਲਾਲਚ ਦੇ ਕੇ ਤੇਜਵੀਰ ਨੂੰ ਸੁਨੇਹਾ ਭੇਜ ਦਿੱਤਾ। "ਬਈ ਮਾਪੇ ਮੈਨੂੰ ਵਿਆਹੁਣ ਲੱਗੇ ਨੇ ਪਰ ਮੈਂ ਤੇਰੀ ਅਮਾਨਤ ਹਾਂ, ਛੇਤੀ-ਛੇਤੀ ਆ ਜਾਹ।"

ਉਧਰ ਉਹਨੇ ਵੀ ਗਰਮੀ ਦਿਖਾਈ ਕਿਉਂਕਿ ਉਹਦੀ ਜਾਤ ਵੀ ਸੱਪ ਸੀ। ਮਾਂ-ਪਿਉ ਤੋਂ ਚੋਰੀ ਉਹ ਦੋ ਰਾਜਕੁਮਾਰਾਂ ਵਾਲੀਆਂ ਪੁਸ਼ਾਕਾਂ ਅਤੇ ਘੋੜਾ ਲੈ ਕੇ ਖਿਸਕ ਆਇਆ। ਆਪਣੀ ਬਣਾਈ ਸਕੀਮ ਅਨੁਸਾਰ ਉਹੀਂ ਸੈਨਿਕ ਨਾਲ ਉਹ ਬਾਗ਼ ਵਿੱਚ ਘੁੰਮਣ ਆਈ ਨੂੰ ਰਾਜਕੁਮਾਰਾਂ ਵਾਲੀ ਪੁਸ਼ਾਕ ਪਾ ਕੇ ਘੋੜੇ 'ਤੇ ਬਿਠਾ ਕੇ ਖਿਸਕ ਗਿਆ। ਮਗਰ ਕੋਈ ਸੂਹੀਆ ਨਾ ਲੱਗ ਜਾਵੇ ਮਤੇ ਉਹ ਫੜੇ ਜਾਣ ਇਹ ਸੋਚ ਕੇ ਉਹ ਘੋੜੇ ਨੂੰ ਅੱਡੀ ਲਾਈ ਆਇਆ। ਰਾਹੋ ਕੁਰਾਹੇ ਪੈ ਗਏ, ਬਈ ਜੇ ਮਗਰ ਵਾਰ ਵੀ ਲੱਗੇ ਤਾਂ ਉਹਨਾਂ ਨੂੰ ਰਾਹਾਂ 'ਤੇ ਪਹੀਆਂ ਦੇ ਨਿਸ਼ਾਨ ਨਾ ਲੱਭਣ। ਉਦੋਂ ਨੂੰ ਅਸੀਂ ਕੁਰਾਹੇ ਪੈ ਕੇ ਆਪਣੇ ਰਾਜ ਪਹੁੰਚ ਜਾਣਾ ਪਰ ਕੁਦਰਤ ਨੂੰ ਕੁੱਝ ਹੋਰ ਹੀ ਮਨਜ਼ੂਰ ਸੀ। ਕਿਸਮਤ ਉਹਨਾਂ ਨੂੰ ਜਾਦੂਗਰਾਂ ਦੀ ਨਗਰੀ ਲੈ ਆਈ। ਹੁਣ ਤੱਕ ਘੋੜਾ ਤੇ ਉਹ ਥੱਕ ਚੁੱਕੇ ਸਨ। ਘੜੀ ਆਰਾਮ ਕਰਨ ਲੱਗੇ ਉਹਨਾਂ ਦੀ ਅੱਖ ਲੱਗ ਗਈ। ਦਿਨ ਢੱਲ ਚੁੱਕਾ ਸੀ ਭਾਵ ਘੁਸਮੁਸਾ ਹੋ ਗਿਆ। ਰੂਪਮਤੀ ਤੂੰ ਇਥੇ ਆਰਾਮ ਕਰ, ਮੈਂ ਸਾਹਮਣੇ ਪਿੰਡ ਵਿੱਚੋਂ ਜਾ ਕੇ ਘੋੜੇ ਵਾਸਤੇ ਅਤੇ ਨਾਲੇ ਆਪਣੇ ਵਾਸਤੇ ਕੁਝ ਖਾਣ ਨੂੰ ਲੈ ਕੇ ਆਉਂਦਾ।

ਪਿੰਡ ਪਹੁੰਚ ਕੇ ਉਹ ਪਹਿਲਾਂ ਘਾਹ ਵਾਲੇ ਕੋਲ ਗਿਆ, ਉਸ ਤੋਂ ਵਧੀਆ ਘਾਹ ਦੀ ਪੰਡ ਬੰਨ੍ਹਾ ਕੇ ਰਖਾ ਦਿੱਤੀ। ਫਿਰ ਹਲਵਾਈ ਦੀ ਦੁਕਾਨ 'ਤੇ ਜਾ ਕੇ ਮਠਿਆਈ ਬੰਨ੍ਹਾ ਲਈ ।ਆਪਣੇ ਰਾਤ ਰਹਿਣ ਦਾ ਟਿਕਾਣਾ ਲੱਭਣ ਵਾਸਤੇ

ਉਹ ਕਬੀਲਦਾਰਾਂ ਦੀ ਰਿਹਾਇਸ਼ ਵੱਲ ਹੋ ਤੁਰਿਆ। ਚੰਦੋ ਜਾਦੂਗਰਨੀ ਉਹਦੇ ਨਾਲ ਮਿੱਠੀਆਂ ਮਾਰ ਕੇ ਸਬ੍ਰਾਤ ਅੰਦਰ ਲੈ ਗਈ। ਮੰਤਰ ਮਾਰ ਕੇ ਉਹਨੇ ਤੇਜਵੀਰ ਨੂੰ ਲੇਲਾ ਬਣਾ ਦਿੱਤਾ। ਉਧਰ ਜਦ ਰੂਪਮਤੀ ਉਡੀਕ-ਉਡੀਕ ਥੱਕ ਗਈ ਤਾਂ ਉਹ ਵੀ ਪਿੰਡ ਵੱਲ ਨਿਕਲ ਤੁਰੀ। ਲੋਕ ਉਸ ਨੂੰ ਵੀ ਰਾਜਕੁਮਾਰ ਸਮਝ ਰਹੇ ਸਨ ਕਿਉਂਕਿ ਉਹਦੇ ਵੀ ਰਾਜਕੁਮਾਰਾਂ ਵਾਲੇ ਕੱਪੜੇ ਪਾਏ ਸੀ। ਉਹ ਰਾਜਕੁਮਾਰ ਬਾਰੇ ਪੜਤਾਲ ਕਰਦੀ-ਕਰਦੀ ਘਾਹ ਵਾਲੇ ਕੋਲ ਗਈ ਤਾਂ ਉਹਨੇ ਕਿਹਾ ਕਿ “ਹਾਂ ਆਇਆ ਸੀ ਮੈਂ ਤਾਂ ਆਪ ਉਹਨੂੰ ਉਡੀਕ ਰਿਹਾਂ, ਔਹ ਘਾਹ ਉਹਦਾ ਪਿਆ।”

ਇਵੇਂ ਹੀ ਮਠਿਆਈ ਵਾਲੇ ਨੇ ਕਿਹਾ,“ਮਾੜੀ -ਮੋਟੀ ਦੱਸ ਪਈ ਕਿ ਛਿੱਪਦੇ ਵੱਲੀਂ ਗਿਆ”, ਤਾਂ ਉਹ ਉਧਰ ਤੁਰ ਪਈ। ਫਿਰਦੀ-ਫਿਰਦੀ ਨੂੰ ਇੱਕ ਮੰਗਤਾ ਮਿਲ ਪਿਆ, ਜਿਸ ਨੇ ਤੇਜਵੀਰ ਬਾਰੇ ਦੱਸਣ ਵਾਸਤੇ ਪੰਜ ਮੋਹਰਾਂ ਮੰਗੀਆਂ। ਰੂਪਵਤੀ ਨੇ ਦੇ ਦਿੱਤੀਆਂ ਅਤੇ ਉਹਨੇ ਲੇਲੇ ਵਾਲੀ ਸਾਰੀ ਗੱਲ ਦੱਸ ਦਿੱਤੀ। ਰੋਂਦੀ-ਪਿੱਟਦੀ ਰੂਪਵਤੀ ਪਿੰਡ ’ਚੋਂ ਆ ਗਈ ਆਪਣੇ ਘੋੜੇ ਕੋਲ ਬੈਠ ਕੇ ਫਿਰ ਧਾਹਾਂ ਮਾਰਨ ਲੱਗੀ।

ਉਹਦੀ ਅਵਾਜ਼ ਸੁਣ ਕੇ ਇੱਕ ਪਰੀ ਪ੍ਰਗਟ ਹੋਈ ਤੇ ਰੋਣ ਦਾ ਕਾਰਨ ਪੁੱਛਿਆ। ਰੂਪਵਤੀ ਨੇ ਸਾਰੀ ਗੱਲ ਸੱਚੋ-ਸੱਚ ਦੱਸ ਦਿੱਤੀ।

ਪਰੀ ਨੇ ਕਿਹਾ,“ਤੂੰ ਚੁੱਪ ਕਰ ਜਾ, ਮੈਂ ਇਸ ਜਾਦੂ ਦੀ ਨਗਰੀ ਵਿੱਚ ਰੱਬ ਦੇ ਬੰਦਿਆਂ ਦਾ ਭਲਾ ਕਰਨ ਆਉਂਦੀ ਹਾਂ। ਤੂੰ ਇੰਝ ਕਰ ਮੈਂ ਤੈਨੂੰ ਇੱਕ ਪੁੜੀ ਮੰਤਰ ਪੜ੍ਹ ਕੇ ਦਿੰਦੀ ਹਾਂ ਤੂੰ ਕਿਸੇ ਤਰੀਕੇ ਨਾਲ ਇਹ ਲੇਲੇ ਬਣੇ ਰਾਜਕੁਮਾਰ ਦੇ ਸਿਰ ਵਿੱਚ ਪਾ ਦੇਵੀਂ। ਜਾਦੂਗਰਨੀ ਬਹੁਤ ਤਿੱਖੀ ਹੈ ਉਹ ਛੇਤੀ ਕਿਤੇ ਤੇਰੇ ਵਾਵੇ ਅੰਗ (ਸੂਤ) ਨਹੀਂ ਆਉਣੀ। ਆਹ ਲੈ ਇੱਕ ਅੰਗੂਠੀ ਜੇ ਕਿਧਰੇ ਭੀੜ ਪਵੇ ਤਾਂ ਇਹਨੂੰ ਚੁੰਮ ਲਈਂ, ਮੈਂ ਉਸੇ ਵਕਤ ਹਾਜ਼ਿਰ ਹੋ ਜਾਵਾਂਗੀ।” ਇੰਨਾ ਆਖ ਕੇ ਪਰੀ ਅਲੋਪ ਹੋ ਗਈ।

ਰਾਜਕੁਮਾਰੀ ਜੋ ਉਸ ਵਕਤ ਮਰਦਾਨੇ ਭੇਸ ਵਿੱਚ ਸੀ, ਸੋਚਦੀ,“ਬਈ ਜੇ ਮੈਂ ਵੀ ਚੰਦੋ ਜਾਦੂਗਰਨੀ ਦੇ ਘਰ ਗਈ ਤਾਂ ਉਹ ਕਿਧਰੇ ਮੈਨੂੰ ਵੀ ਲੇਲਾ ਨਾ

ਬਣਾ ਲਵੇ। ਕਿਉਂ ਨਾ ਮੈਂ ਇੱਥੋ ਦੇ ਰਾਜੇ ਦਾ ਸਾਥ ਲਵਾਂ, ਜੀਹਦੀ ਰਿਆਸਤ ਵਿੱਚ ਇਹ ਪਿੰਡ ਆਉਂਦਾ ਹੈ। ਸਾਇਦ ਉਹ ਮੇਰੀ ਮਦਦ ਕਰ ਦੇਵੇ।"

ਇਹ ਸੋਚ-ਵਿਚਾਰ ਕਰਕੇ ਉਹ ਰਾਜੇ ਦੇ ਦਰਬਾਰ ਚਲੀ ਗਈ। ਉਥੇ ਬਹੁਤ ਸਾਰੇ ਫ਼ਰਿਆਦੀ ਪਹੁੰਚੇ ਹੋਏ ਸਨ, ਇਸ ਲਈ ਉਹਦੀ ਵਾਰੀ ਨਾ ਆਈ। ਜਦ ਨਿਰਾਸ਼ ਹੋ-ਕੇ ਮੁੜਨ ਲੱਗੀ ਤਾਂ ਰਾਜੇ ਦੀ ਲੜਕੀ 'ਤੇ ਨਿਗ੍ਹਾ ਪੈ ਗਈ। ਉਹਨੇ ਸਮਝਿਆ ਕਿਧਰੇ ਰਾਜਕੁਮਾਰ ਹੈ। ਉਹ ਉਸ ਉੱਤੇ ਮੋਹਿਤ ਹੋ ਗਈ। ਆਪ ਹੀ ਉਸ ਨਾਲ ਵਾਅਦਾ ਕਰ ਲਿਆ ਕਿ ਸਵੇਰੇ ਤੈਨੂੰ ਪਿਤਾ ਜੀ ਨਾਲ ਜ਼ਰੂਰ ਮਿਲਾ ਦਿਊਂ।

ਦੂਸਰੇ ਦਿਨ ਜਦ ਰੂਪਮਤੀ ਰਾਜਕੁਮਾਰ ਦੇ ਭੇਸ ਵਿੱਚ ਆਈ ਤਾਂ ਰਾਜੇ ਨੇ ਉਹਦੇ ਬਾਰੇ ਪੁੱਛਿਆ ਕਿ "ਤੂੰ ਕੌਣ ਹੈਂ। ਮੇਰੀ ਲੜਕੀ ਤੇਰੇ ਨਾਲ ਵਿਆਹ ਕਰਵਾਉਣਾ ਚਾਹੁੰਦੀ ਹੈ, ਪਹਿਲਾ ਦੱਸ ਤੈਨੂੰ ਕੀ ਦੁੱਖ ਹੈ।"

ਰੂਪਮਤੀ ਨੇ ਕਿਹਾ "ਹੇ ਰਾਜਨ ਮੈਨੂੰ ਤੁਹਾਡੀ ਸ਼ਰਤ ਮਨਜ਼ੂਰ ਹੈ, ਜਿਵੇਂ ਤੁਸੀਂ ਚਾਹੁੰਦੇ ਹੋ ਉਂਵ ਹੀ ਹੋਵੇਗਾ, ਤੁਸੀਂ ਇੱਥੇ ਆਪਣੇ ਸਰੋਵਰ ਤੇ ਸਾਰੇ ਛਿੱਪਦੇ ਵੱਲ ਦੇ ਪਿੰਡ ਦੇ ਪਸ਼ੂ ਸੱਦੋ ਕਿ ਇੱਥੇ ਲਿਆ ਕੇ ਸਾਰੇ ਨੁਹਾ ਕੇ ਲਿਜਾਊਂ।"

"ਪਰ ਕਿਉਂ ਅਜਿਹੀ ਕੀ ਆਫ਼ਤ ਪੈ ਗਈ, ਮੈਂ ਜਾਣਦਾ ਹਾਂ, ਉਹ ਨਗਰ ਜਾਦੂਗਰਾਂ ਦਾ ਹੈ। ਉਹਨਾਂ ਦੇ ਹੁੱਦੇ (ਟੂਣੇ) ਦਾ ਅਕਸਰ ਜ਼ਿਕਰ ਹੁੰਦਾ ਰਹਿੰਦਾ ਹੈ।"

"ਮਹਾਰਾਜ ਇਹ ਗੱਲ ਮੈਂ ਨਹੀਂ ਦੱਸ ਸਕਦੀ ਤੁਹਾਨੂੰ ਆਪ ਹੀ ਪਤਾ ਲੱਗ ਜਾਊ।"

ਰਾਜਾ ਤਾਂ ਆਖ਼ਰ ਰਾਜਾ ਸੀ, ਉਹਨੇ ਬਹਾਨਾ ਮਾਰਿਆ ਕਿ ਭਿਆਨਕ ਬਿਮਾਰੀ ਫੈਲੀ ਹੈ। ਸਾਰੇ ਪਿੰਡ ਵਾਲੇ ਆਪੋ-ਆਪਣੇ ਪਸ਼ੂਆਂ ਨੂੰ ਨੁਹਾ ਕੇ ਲਿਜਾਓ, ਸ਼ਾਹੀ ਵੈਦ ਨੇ ਸਰੋਵਰ ਵਿੱਚ ਉਹ ਬਿਮਾਰੀ ਦੀ ਦਵਾਈ ਪਾਈ ਹੈ। ਸਾਰਿਆਂ ਨੇ ਰਾਜੇ ਦਾ ਹੁਕਮ ਸਿਰ-ਮੱਥੇ ਮੰਨਿਆ, ਕਿਸੇ ਘਰ ਦਾ ਕੋਈ ਪਸ਼ੂ

ਘਰ ਨਾ ਰਿਹਾ। ਪਰ ਚੰਦੋ ਨਾ ਆਈ। ਰਾਜੇ ਨੇ ਫਿਰ ਹੁਕਮ ਦਿੱਤਾ,"ਜਿਹੜਾ ਨਾ ਆਇਆ ਚੁਰਾਹੇ ਵਿੱਚ ਸੂਲੀ ਚਾੜ੍ਹ ਦਿੱਤਾ ਜਾਵੇਗਾ।"

ਇਸ ਵਾਰ ਜਦ ਚੰਦੋ ਆਈ ਤਾਂ ਰੂਪਮਤੀ ਨੇ ਲੇਲੇ ਸਿਰ ਪੁੜੀ ਪਾ ਦਿੱਤੀ। ਉਹ ਫਿਰ ਰਾਜਕੁਮਾਰ ਬਣ ਗਿਆ। ਰਾਜਕੁਮਾਰੀ ਨੇ ਸਾਰੀ ਗੱਲ ਰਾਜੇ ਨੂੰ ਦੱਸੀ,"ਮਾਫ਼ ਕਰਨਾ ਦਰਅਸਲ ਉਹ ਵੀ ਇੱਕ ਲੜਕੀ ਹੈ। ਇਹ ਸਾਰੀ ਖੇਡ ਮੈਂ ਰਾਜਕੁਮਾਰ ਨੂੰ ਅਜ਼ਾਦ ਕਰਵਾਉਣ ਲਈ ਰਚੀ ਸੀ। ਚਾਹੇ ਤੁਸੀਂ ਮੈਨੂੰ ਹੁਣੇ ਸਜ਼ਾ ਦੇ ਦਿਉ ਜਾਂ ਛੱਡ ਦਿਉ। ਬਾਕੀ ਰਹੀ ਦੂਸਰੀ ਗੱਲ ਤੁਸੀਂ ਵੀ ਆਪਣੀ ਇਸ ਬੇਟੀ ਦਾ ਰਿਸ਼ਤਾ ਇਸੇ ਰਾਜਕੁਮਾਰ ਨਾਲ ਕਰ ਦਿਓ।"

ਰਾਜੇ ਨੇ ਵਜ਼ੀਰ ਭੇਜ ਕੇ ਪੁਣ-ਛਾਣ ਕਰ ਲਈ ਕਿ ਵਾਕਿਆ ਹੀ ਰਾਜੇ ਦਾ ਪੁੱਤਰ ਹੈ। ਦੂਸਰਾ ਰਾਜਾ ਵੀ ਉਸ ਦਾ ਮਿੱਤਰ ਸੀ। ਜਿਸ ਦੀ ਕੁੜੀ ਉਹ ਧੋਖੇ ਨਾਲ ਕੱਢ ਕੇ ਲਿਆਇਆ ਸੀ। ਸਲਾਹ ਕਰਕੇ ਰਾਜੇ ਨੇ ਦੋਵਾਂ ਲੜਕੀਆ ਦੇ ਵਿਆਹ ਤੇਜਵੀਰ ਨਾਲ ਕਰ ਦਿੱਤੇ। ਉਹਦਾ ਬਾਪ ਕਹਿੰਦਾ,"ਪੁੱਤਰ ਮੈਂ ਤਾਂ ਘਰ ਆਏ ਦੇ ਸ਼ਗਨ ਕਰੂੰਗਾ। ਰਾਜੇ ਤੋਂ ਆਗਿਆ ਲੈ ਕੇ ਤੇਜਵੀਰ ਦੋਵੇਂ ਪਤਨੀਆਂ ਨਾਲ ਤੁਰ ਪਿਆ। ਤੁਰਦੇ-ਤੁਰਦੇ ਦੂਸਰੀ ਪਤਨੀ ਨੇ ਇਹ ਗੱਲ ਦੀ ਨਿਰਖ (ਪਹਿਚਾਣ) ਕੀਤੀ ਕਿ ਸਾਡਾ ਰਾਜਕੁਮਾਰ ਅੱਖ ਨਹੀਂ ਝਮਕਦਾ, ਜਦ ਕਿ ਹਰ ਇਨਸਾਨ ਅੱਖ ਝਮਕਦਾ ਹੈ। ਹੋਵੇ ਨਾ ਹੋਵੇ ਕਿਧਰੇ ਇਹ ਸੱਪ ਦੀ ਅੰਸ਼ ਤਾਂ ਨਹੀਂ।"

ਰੂਪਮਤੀ ਨੇ ਕਿਹਾ,"ਇਹ ਤਾਂ ਮੇਰਾ ਬਚਪਨ ਦਾ ਮਿੱਤਰ ਹੈ। ਇਹੋ ਜਿਹੀ ਕੋਈ ਗੱਲ ਨਹੀਂ ਤੂੰ ਯਕੀਨ ਕਰ।" ਉਨ੍ਹਾਂ ਨੂੰ ਘੁਸਰ-ਮੁਸਰ ਕਰਦੇ ਵੇਖ ਕੇ ਤੇਜਵੀਰ ਵੀ ਹੱਸ ਕੇ ਕਹਿੰਦਾ,"ਕੀ ਖਿਚੜੀ ਪਕਾ ਰਹੀਆਂ ਹੋ ਮੇਰੇ ਵਾਸਤੇ?" ਤਦ ਰੂਪਮਤੀ ਨੇ ਸਾਰੀ ਗੱਲ ਦੱਸ ਦਿੱਤੀ ਕਿ "ਜੀ ਇਹ ਤੁਹਾਨੂੰ ਸੱਪ ਸਮਝਦੀ ਹੈ।"

"ਕੋਈ ਨਾ, ਦਰਿਆ ਆ ਲੈਣ ਦਿਉ ਮੈਂ ਇਹ ਵੀ ਤੁਹਾਡਾ ਵਹਿਮ ਕੱਢ ਦਿਊਂ। ਨਾਲੇ ਮੇਰਾ ਵੀ ਨਿਕਲ ਜਾਊ ਤੁਹਾਡੇ ਵਿੱਚੋਂ ਕਿਹੜੀ ਖਰੀ ਐ ਤੇ ਕਿਹੜੀ ਖੋਟੀ," ਇਹ ਗੱਲ ਉਹਨੇ ਮਨ ਹੀ ਮਨ ਸੋਚੀ। ਜਦ ਦਰਿਆ ਆਇਆ ਤਾਂ ਨਵੀਂ ਰਾਜਕੁਮਾਰੀ ਫਿਰ ਦੁਆਲੇ ਹੋ ਗਈ। ਅਖ਼ੀਰ ਉਹ ਪਾਣੀ ਵਿੱਚ

ਵੜ ਗਿਆ ਜਦ ਲੱਕ ਤੱਕ ਪਾਣੀ ਗਿਆ ਉਹਨੇ ਫਿਰ ਕਿਹਾ, ਪਰ ਨਵੀਂ ਨਾ ਮੰਨੀ। ਜਦ ਗਰਦਨ ਤੱਕ ਪਾਣੀ ਗਿਆ ਤਾਂ ਸੱਚੀ ਸੱਪ ਦਾ ਫ਼ਨ ਬਣ ਗਿਆ ਤੇ ਅਲੋਪ ਹੋ ਗਿਆ। ਨਵੀਂ ਉਦੋਂ ਹੀ ਰੂਪਮਤੀ ਦੇ ਦੁਆਲੇ ਹੋ ਗਈ ਦੇਖ ਲਈ ਉਹਦੀ ਅਸਲੀਅਤ। ਹੁਣ ਤੂੰ ਦੇਖ ਕੀ ਕਰਨਾ ਮੈਂ ਤਾਂ ਚੱਲੀ ਤੇ ਉਹਨੀਂ ਪੈਰੀਂ ਉਹ ਵਾਪਿਸ ਮੁੜ ਗਈ। ਰੂਪਮਤੀ ਉਥੇ ਬੈਠ ਕੇ ਰੋਣ-ਕੁਰਲਾਉਣ ਲੱਗੀ ਜਦ ਹੱਥ ਨਾਲ ਅੱਖਾਂ ਪੂੰਝਣ ਲੱਗੀ ਤਾਂ ਮੁੰਦਰੀ ਨਜ਼ਰ ਪਈ। ਜਦ ਚੁੰਮੀ ਤਾਂ ਪਰੀ ਪ੍ਰਗਟ ਹੋ ਗਈ ਸਾਰਾ ਹਾਲ ਉਹਨੇ ਪਰੀ ਨੂੰ ਸੁਣਾ ਦਿੱਤਾ, ਹੁਣ ਉਹ ਕੀ ਕਰੇ, ਨਾ ਘਰ ਦੀ ਆ ਨਾ ਘਾਟ ਦੀ ਆ। ਪਰੀ ਨੇ ਉਹਨੂੰ ਹੱਲ ਦੱਸਿਆ 'ਤੇ ਪ੍ਰਬੰਧ ਵੀ ਕਰਕੇ ਦਿੱਤਾ।

ਦੁੱਧ ਦੇ ਭਰੇ ਦੋ ਕੜਾਹੇ ਦੇ ਕੇ ਉਹ ਪਰੀ ਅਲੋਪ ਹੋ ਗਈ। ਰੂਪਮਤੀ ਨੇ ਇੱਕ ਕੜਾਹੇ ਨੂੰ ਉਬਾਲਾ ਚੜ੍ਹਾਇਆ ਤੇ ਉਹਦੀ ਮਹਿਕ ਨਾਲ ਸੱਪ ਮੇਲ੍ਹਦੇ ਆਏ। ਆ ਕੇ ਠੰਡੇ ਕੜਾਹੇ ਵਿੱਚੋਂ ਦੁੱਧ ਪੀ-ਪੀ ਕੇ ਮੁੜਨ ਲੱਗੇ। ਜਦ ਵੱਡਾ ਇੱਛਾਧਾਰੀ ਨਾਗ ਆਇਆ ਤਾਂ ਦੁੱਧ ਛਕ ਕੇ ਬਹੁਤ ਪ੍ਰਸੰਨ ਹੋਇਆ ਉਹਨੇ ਰੂਪਮਤੀ ਨੂੰ ਕਿਹਾ,"ਪੁੱਤਰੀ ਸਾਡੀ ਇੰਨੀ ਸੇਵਾ ਕਰਨ ਦਾ ਕੀ ਸਬੱਬ, ਮੰਗ ਕੀ ਮੰਗਦੀ ਐ, ਤੇਰੀ ਉਹੀ ਇੱਛਾ ਮੈਂ ਹੁਣੇ ਪੂਰਨ ਕਰਦਾ ਹਾਂ।"।

ਰੂਪਮਤੀ ਨੇ 'ਅਲਫ਼ ਤੋਂ ਬੇ' ਤੱਕ ਸਾਰੀ ਗੱਲ ਦੱਸ ਦਿੱਤੀ। ਜਿਸ ਨੂੰ ਸੁਣ ਕੇ ਨਾਗ ਸੋਚੀਂ ਪੈ ਗਿਆ, ਮਸਾਂ ਧੀਏ ਅੱਜ ਮੈਨੂੰ ਮੇਰਾ ਪੁੱਤਰ ਮਿਲਿਆ ਸੀ। ਪਰ ਮੈਂ ਜ਼ੁਬਾਨ ਤੋਂ ਨਹੀਂ ਭੱਜਦਾ ਜਾ, ਤੇਰਾ ਬਾਸ਼ਕ ਨਾਗ ਤੈਨੂੰ ਦਿੱਤਾ। ਅੰਤਰ-ਧਿਆਨ ਹੋ ਕੇ ਉਹਨੇ ਪੁੱਤਰ ਨੂੰ ਹਾਕ ਮਾਰੀ ਤੇ ਉਸ ਨੂੰ ਰੂਪਮਤੀ ਦੇ ਹਵਾਲੇ ਕਰਦਿਆਂ ਕਿਹਾ ਕਿ ਅੱਜ ਤੋਂ ਤੂੰ ਨਾਗ ਜੂਨੀ ਵਿੱਚੋਂ ਵੀ ਮੁਕਤ। ਦੋਵੇਂ ਜਣੇ ਮਹਿਲੀਂ ਆ ਗਏ। ਉਹਨਾਂ ਦੇ ਆਉਣ ਦੀ ਖੁਸ਼ੀ ਵਿੱਚ ਜਸ਼ਨ ਮਨਾਏ ਗਏ। ਬਾਕੀ ਰਹਿੰਦੀ ਜ਼ਿੰਦਗੀ ਉਹਨਾਂ ਖ਼ੁਸੀ-ਖ਼ੁਸ਼ੀ ਬਤੀਤ ਕੀਤੀ।

=========

# ਪੁਆੜਾ ਬਿੱਲੀ ਦਾ

ਭਾਨੋ ਸਿੱਧ-ਪੱਧਰੀ ਬੁੜ੍ਹੀ ਸੀ। ਰੱਬ ਤੋਂ ਡਰਨ ਵਾਲਾ ਜੀਵ। ਇੱਕ ਵਾਰੀ ਹਾਰੇ ਧਰੇ ਦੁੱਧ ਨੂੰ ਬਿੱਲੀ ਪੀਣ ਲੱਗ ਪਈ। ਹਾਲੇ ਧਰੇ ਨੂੰ ਥੋੜਾ ਚਿਰ ਹੋਇਆ ਸੀ, ਮਸਾਂ ਮਾੜਾ ਜਿਹਾ ਠਰ੍ਹਾ ਭੱਜਾ ਸੀ ਮਤਲਬ ਬਹੁਤਾ ਗਰਮ ਨਹੀਂ ਹੋਇਆ ਸੀ। ਜਦ ਭਾਨੋ ਦੀ ਨਿਗ੍ਹਾ ਬਿੱਲੀ ਦੁੱਧ ਜੂਠਾ ਕਰਦੀ 'ਤੇ ਪਈ, ਤਾਂ ਉਹਨੇ ਗੁੱਸੇ ਵਿੱਚ ਆ ਕੇ ਥਾਪਾ ਚਲਾਵਾਂ ਮਾਰਿਆ। ਬਿਨਾ ਵੀਜ਼ੇ ਤੋਂ ਬਿੱਲੀ ਦੂਸਰੀ ਨਗਰੀ ਪਹੁੰਚ ਗਈ। ਆਥਣੇ ਭਿਆਣੇ ਮੱਥਾ ਟੇਕਣ ਗਈ ਨੇ ਸਾਰੀ ਗੱਲ ਬਾਬਿਆਂ ਨੂੰ ਦੱਸੀ, ਬਈ ਅੱਜ ਆਹ ਭਾਣਾ ਵਰਤਿਆ।

ਅੱਗਿਓਂ ਬਾਬਿਆਂ ਨੇ ਆਖਿਆ,"ਦੇਖ ਬੀਬਾ ਬਿੱਲੀ ਮਾਰੀ ਦਾ ਪਾਪ ਸੱਤ ਜਨਮ ਨਹੀਂ ਲੱਥਦਾ, ਨਾਲੇ ਇਹ ਤਾਂ ਦੁੱਧ ਪੀਂਦੀ ਮਰੀ ਹੈ। ਖੌਰੇ ਉਹਦੀ ਨੀਅਤ ਭਰੀ ਸੀ ਕਿ ਨਹੀ, ਹੁਣ ਉਹ ਸੱਪਣੀ ਦੀ ਜੂਨ ਵਿੱਚ ਪੈ ਕੇ ਤੈਨੂੰ ਡੰਗੂ ਤੇ ਹਿਸਾਬ ਬਰਾਬਰ ਕਰੂਗੀ।" ਮੌਤ ਦਾ ਨਾਂਅ ਸੁਣ ਕੇ ਭਾਨੋ ਨੂੰ ਮਰੋੜੇ ਲੱਗਣ ਵਾਲੀ ਗੱਲ ਹੋ ਗਈ।

"ਬਖਸ਼ ਲਓ ਮਹਾਰਾਜ, ਕਿਰਪਾ ਦੇ ਘਰ ਆਓ, ਮੈਂ ਅਭਾਗਣ, ਤੁਹਾਡੇ ਦਰ ਆਈ ਆਂ। ਮਿਹਰ ਕਰੋ ! ਮਿਹਰ।"

"ਠੀਕ ਐ, ਤੁਸੀਂ ਇੰਝ ਕਰੋ ਮੱਸਿਆ ਵਾਲੇ ਦਿਨ ਸਾਨੂੰ ਫੁਲਕਾ ਛਕਾਓ। ਅਸੀਂ ਰਿੱਧੀਆਂ-ਸਿੱਧੀਆਂ ਨਾਲ ਉਹਨੂੰ ਉਸੇ ਜਨਮ ਵਿੱਚ ਭਸਮ ਕਰ ਦੇਵਾਂਗੇ।"

ਘਰ ਆ ਕੇ ਉਹਨੇ ਆਪਣੇ ਘਰਵਾਲੇ ਸੁਰਮੁਖ ਨੂੰ ਹੱਡ-ਬੀਤੀ ਸੁਣਾਈ,"ਤੂੰ ਤਾਂ ਖੇਤ ਸੀ, ਮਗਰੋਂ ਮੇਰੇ 'ਤੇ ਆਹ ਵਖ਼ਤ ਆ ਪਿਆ। ਮੈਂ ਤਾਂ ਭਿਆਣੇ ਵਾਲੇ ਸਾਧ ਦੇ ਵੀ ਜਾ ਆਈ।"

"ਹੈਂ ਕਮਲੀ! ਜਿਹੜਾ ਭਾਂਡਾ ਬਣਿਆ ਉਹਨੇ ਟੁੱਟਣਾ ਵੀ ਐ ਨਾ। ਤੇਰੇ ਬਹਾਨੇ ਉਹਦਾ ਕਲਿਆਣ ਹੋ ਗਿਆ, ਤੂੰ ਐਵੇਂ ਵਹਿਮ ਕਰੀ ਜਾਨੀਂ ਐਂ। ਨਾਲੇ ਬੂਬਨੇ ਸਾਧ ਦੇ ਵੜੇਵੇਂ ਲੈਣ ਗਈ ਸੀ।"

"ਮੈਂ ਤਾਂ ਜੀ ਬਾਹਲੀ ਡਰਗੀ, ਉੱਤੋ ਸਾਹਮਣੀ ਗੁਆਂਢਣ ਨੇ ਹੋਰ ਡਰਾ ਦਿੱਤਾਂ। ਭਾਨੋ ਸੱਤ ਪੀੜ੍ਹੀਆਂ ਪਾਪ ਨਹੀਂ ਲੱਥਣਾ, ਭਿਆਣੇ ਜਾ ਕੇ ਉਪਾਅ ਕਰਾ ਲੈ"

"ਚਾਰੇ ਵੇਦ ਪੜ੍ਹੀ ਆ ਤੇਰੀ ਗੁਆਂਢਣ, ਉਹਨੂੰ ਆਪ ਨੂੰ ਪਤਾ ਕਿ ਸਾਰੇ ਟੱਬਰ ਦੀਆਂ ਰੋਟੀਆ ਪਕਾਉਣ ਤੇ ਚੁੱਲ੍ਹੇ 'ਚ ਕਿੰਨੀਆਂ ਪਾਥੀਆਂ ਮੱਚਦੀਆਂ। ਤੈਨੂੰ ਸੱਤ ਜਨਮ ਦੀਆਂ ਗੱਲਾਂ ਕਰਦੀ ਐ।"

"ਫਿਰ ਤੁਸੀਂ ਦੱਸੋ ਮੈਂ ਕੀ ਕਰਾਂ, ਕੀ ਨਾ ਕਰਾਂ ਮੇਰੇ ਤਾਂ ਹੌਲ ਪੈਂਦੇ ਆ।"

"ਮੈਂ ਤੈਨੂੰ ਮੱਤਾ ਦਿੰਦਾ ਥੱਕ ਗਿਆ ਪਰ ਤੇਰੇ ਦਿਮਾਗ਼ ਵਿੱਚ ਕੁਝ ਨਹੀਂ ਪੈਂਦਾ। ਲੈ ਸੁਣ ਨਵੀਂ ਗੱਲ ਸਣਾਉਦਾ ਹਾਂ।"

"...ਕੇਰਾ ਕਾਂ ਦੀ ਮਾਂ ਮਰਨ ਲੱਗੀ ਕੋਲ ਉਹਦਾ ਪੁੱਤ ਕਾਂ ਬੈਠਾ। ਵੈਸੇ ਤਾਂ ਮਹਾਰਾਜ ਦੀ ਬਾਣੀ ਵਿੱਚ ਲਿਖਿਆ ਕਰੋੜ ਨਾਗਾ, ਕਰੋੜ ਕਾਗਾਂ ਇਹਨਾਂ ਦੀ ਉਮਰ ਬਹੁਤ ਲੰਬੀ ਹੰਦੀ ਹੈ। ਪੁੱਤ ਮੈਂ ਸਾਰੀ ਉਮਰ ਬਥੇਰਾ ਚੋਗਾ ਚੁੱਗਿਆ ਸਰੀਂਦ ਵੀ ਤੇ ਚੋਰੀ ਵੀ ਜਵਾਕਾਂ ਹੱਥੋ ਟੁੱਕ ਵੀ ਖੋਹ ਕੇ ਖਾਧਾ। ਪੁੱਤ ਮੇਰੀ ਇੱਕ ਗੱਲ ਘੁੱਟ ਕੇ ਪੱਲੇ ਬੰਨ ਲੈ, ਜਦ ਜੱਟ ਖੇਤ ਗੇੜਾ ਮਾਰਨ ਆਵੇ, ਤਾਂ ਤੂੰ ਚੋਰੀ ਛੱਲੀਆਂ, ਬਾਜਰਾ ਜਾਂ ਹੋਰ ਜਿਣਸ ਖਾ ਰਿਹਾ ਹੋਵੇਂ। ਜਦੋਂ ਹੀ ਜੱਟ ਧਰਤੀ ਨੂੰ ਹੱਥ ਲਾਵੇ ਸਮਝ ਲਈ ਮਾਰਨ ਲਈ ਰੋੜ੍ਹਾ ਚੁੱਕਣ ਲੱਗਾ ਉਦੋਂ ਹੀ ਉੱਡ ਜਾਈਂ।

ਬੱਲੇ ਮਾਤਾ ਜੀ ਕਰਤੀ ਨਾ ਭੋਲੀ ਗੱਲ, ਜੇ ਜੱਟ ਘਰੋਂ ਹੀ ਖੀਸੇ ਵਿੱਚ ਰੋੜ੍ਹਾ ਪਾ ਕੇ ਤੁਰੇ। ਮੈਂ ਸੋਚਾਂ । ਭੁੰਜਿਓਂ ਚੱਕੂ ਤਾਂ ਮਾਰੇ ਗਏ। ਮਾਤਾ ਜੀ ਜਦੋਂ ਜੱਟ ਵੇਖ ਲਈਏ ਉਦੋਂ ਹੀ ਉੱਡ ਜਾਈਏ ਫਿਰ ਜਾਨ ਬਚਦੀ ਆ।

ਵੇ ਪੁੱਤਰਾ ਅਸ਼ਕੇ ਤੇਰੇ! ਤੂੰ ਨੀ ਮਾਰ ਖਾਂਦਾ। ਭਾਨੋ ਕਾਂ ਵਾਂਗੂ ਸਿਆਣੀ ਬਣ ਭੇਡ ਬਣੇਗੀ ਤਾਂ ਇਹਨਾਂ ਮੁੰਨ ਲੈਣਾ। ਸਿਆਣੇ ਕਹਿੰਦੇ ਹੁੰਦੇ ਆ ਠੱਗੀ ਮਾਰਨੀ ਗੁਜ਼ਾਰਾ ਕਰਨਾ ਠੱਗਾਂ ਦੇ ਕਿਹੜਾ ਹਲ਼ ਵੱਗਦੇ।

ਘਰਵਾਲੇ ਮੂਹਰੇ ਤਾਂ ਭਾਨੋ ਪਾਈਆਂ ਦੀ ਬਣ ਗਈ। ਪਰ ਅੰਦਰੋ ਦਿਲ ਦਾ ਵਹਿਮ ਨਾ ਨਿਕਲਿਆ। ਘਰਵਾਲਾ ਖੇਤ ਪਾਣੀ ਲਾਉਣ ਨੂੰ ਚੜ੍ਹਿਆ ਸੀ। ਉਹਨੇ ਸੋਚਿਆ ਬਈ ਅੱਜ ਚੌਦੇ ਆ ਤੇ ਭਲਕੇ ਮੱਸਿਆਂ, ਹਾਲੇ ਦੋ ਦਿਨ ਹੋਰ ਖੂਹ ਜੋੜਨਾ ਸੁਰਮੁਖ ਤਾਂ ਗਾਧੀ ’ਤੇ ਬੈਠਾ ਹੀਰ ਗਾ ਰਿਹਾ। ਇਹੀ ਮੌਕਾ ਬਿੱਲੀ ਦਾ ਸਿਰੋਂ ਪਾਪ ਲਾਹੁਣ ਦਾ, ਦਾਅ ਬਚਾ ਕੇ ਉਹ ਸੰਤਾ ਨੂੰ ਨਿਊਂਦਾ ਦੇ ਆਈ।

ਸੰਤ ਨੇ ਵੇਲੇ ਨਾਲ ਹੀ ਆ ਕੇ ਅਲਖ਼ ਜਗਾ ਦਿੱਤੀ। ਚੇਲਿਆ ਸਮੇਤ ਪੰਥੀ (ਚੌਂਕੜੀ) ਮਾਰ ਕੇ ਭੁੰਜੇ ਸਜ ਗਏ। ਖੀਰ-ਕੜਾਹ ਤੋਂ ਸੱਖਣੇ ਤਿੰਨ ਥਾਲ ਇੱਕਲੇ ਦਾਲ-ਫੁੱਲਕੇ ਵਾਲੇ ਲਿਆ ਮੂਹਰੇ ਧਰੇ। ਮੱਥੇ ਤਿਊੜੀਆ ਪਾ ਕੇ ਉਹ ਛੇਤੀ-ਛੇਤੀ ਛਕਣ ਲੱਗੇ। ਉਹਨਾਂ ਨੂੰ ਇਸ ਤਰਾਂ ਖਾਂਦੇ ਵੇਖ ਭਾਨੋ ਨੂੰ ਸੁਰਮੁਖ ਦੀ ਸੁਣਾਈ ਇੱਕ ਹੋਰ ਗੱਲ ਚੇਤੇ ਆ ਗਈ।

ਇੱਕ ਵਾਰੀ ਜੱਟ ਨੇ ਖੇਤ ਬੇਰੀ ਛਾਂਗੀ। ਉਹਦਾ ਵਢਾਂਗ (ਛਾਪੇ) ਜੱਟ ਦਾ ਬੋਤਾ ਤੇ ਬੱਕਰੀ ਖਾਈ ਜਾਣ। ਹੁਣ ਬੋਤੇ ਦਾ ਬੁਰਕ ਵੱਡਾ ਤੇ ਬੱਕਰੀ ਦੀ ਬੁੱਰਕੀ ਛੋਟੀ। ਬੱਕਰੀ ਨੇ ਸੋਚਿਆ ਮਨਾ ਇਹ ਆਪਣੇ ਕਿੱਥੇ ਦਵਾਲ ਇਹਨੂੰ ਗੱਲੀਂ ਪਾਈਏ। ਵੇ ਦਿਉਰਾ! ਤੇਰੀ ਉਮਰ ਕਿੰਨੀ ਕੁ ਐ? ਭਾਬੀ ਪਹਿਲਾ ਤੂੰ ਦੱਸ? ਬੱਕਰੀ ਕਹਿੰਦੀ,“ਮੈਂ ਪਰ ਕੀ ,ਪਰਾਰ ਕੀ “। ਬੋਤੇ ਨੇ ਬੂਥਾ ਚੱਕਿਆ ਉਤਾਂਹ’ਤੇ ਗਿੜ ਪਿਆ,“ਮੈਂ ਪਰ ਕਾ, ਪਰਾਰ ਕਾ, ਓਦੂ ਵੀ ਅਗਲੇ ਸਾਲ ਕਾ।” ਓਨੇ ਚਿਰ ਨੂੰ ਬੱਕਰੀ ਨੇ ਘਰ ਪੂਰਾ ਕਰ ਲਿਆ।

ਸੰਤ ਵੀ ਰੋਟੀਆ ਡਕਾਰ ਕੇ ਕਹਿੰਦੇ,"ਲਿਆ ਮਾਤਾ ਹੱਥ ਧੁਆ ਦੇ।"

ਅੱਕੀ ਭਾਨੋਂ ਬੋਲੀ,"ਨਾ ਸ਼ਬਦ ਨਾ ਸਲੋਕ, ਸਿੱਧੇ ਮੰਨੀਆ ਦੇ ਠੋਕ।"

ਬਾਬੇ ਕਿਹੜਾ ਘੱਟ ਸੀ,"ਬੀਬੀ ਜਿੱਥੇ ਖੀਰ ਨਾ ਕੜਾਹ, ਉਥੇ ਸ਼ਬਦਾਂ ਦਾ ਕੀ ਰਾਹ!"

"ਬਾਬਾ ਜੀ ਬਿੱਲੀ ਦੀ ਕਰੋ ਅਰਦਾਸ, ਤਾਂ ਕੇ ਬੱਚ ਸਕਣ ਮੇਰੇ ਸੁਆਸ।"

"ਮਾਈ ਮੇਵਾ ਪਾ ਕੇ ਰਿੰਨੀ ਖੀਰ, ਫਿਰ ਮਨਾਵਾਂਗੇ ਰੁੱਸੇ ਪੀਰ।"

ਬਾਹਰ ਖੜ੍ਹਾ ਸੁਰਮੁਖ ਸਭ ਕੁਝ ਸੁਣ ਰਿਹਾ ਸੀ। ਉਹਨੇ ਅੰਦਰ ਵੜ੍ਹ ਕੇ ਅਣਘੜਤ ਜਾਤੂ (ਸੋਟਾ) ਚੁੱਕ ਲਿਆ

"ਬੈਠੋ ਜੀ ਛਕਾਵਾ ਖੀਰ" ਜਾਤੂ ਵੇਖ ਤਿੰਨੇ ਹੋ ਗਏ ਤੀਰ।

ਭਾਨੋਂ ਸੁਰਮੁਖ ਨੂੰ ਕਹਿੰਦੀ, "ਵਾਕਿਆਂ ਹੀ ਡੰਡਾ ਹੈ ਵਿਗੜਿਆਂ-ਤਿਗੜਿਆਂ ਦਾ ਪੀਰ।"

=======

# ਚੱਕੀਆ ਭੂਤ

ਕਿਹਰਾ ਪਿੰਡ ਦਾ ਡੰਗ ਟਪਾਊ ਜੱਟ ਸੀ। ਮੁਰੱਬੇਬੰਦੀ 1956 ਵਿੱਚ ਹੋਈ ਸੀ। ਪਹਿਲਾਂ ਪਿੰਡਾਂ ਦੀ ਤੇ ਫਿਰ ਸ਼ਹਿਰਾਂ ਦੀ ਹੋਈ। ਜੈਤੋ ਦੀ ਸਭ ਤੋਂ ਮਗਰੋਂ ਹੋਈ ਜੈਤੋ ਲਈ ਮੁਹਾਵਰਾ ਵੀ ਬਣਿਆ ਸੀ। 'ਜੈਤੋ ਬਿਨ ਪੰਚਾਇਤੋ' ਪੱਚੀਆਂ ਕਿੱਲਿਆਂ ਦਾ ਇੱਕ ਮੁਰੱਬਾ ਹੁੰਦਾ ਸੀ, ਇੱਕ ਪੱਥਰ ਉਥੇ ਲਾਇਆ ਜਾਂਦਾ। ਕਾਲਾ ਪੱਥਰ ਦਸ ਕਿੱਲਿਆਂ ਤੇ ਅੱਜ ਵੀ ਜ਼ਮੀਨ ਮਿਣਨ ਵੇਲੇ ਜਰੀਫ਼ ਇਹਨਾਂ ਥਾਵਾਂ ਵਾਲੀਆ ਵੱਟਾਂ ਤੋਂ ਸ਼ੁਰੂ ਕਰਕੇ ਮਿਣਤੀ ਕੀਤੀ ਜਾਂਦੀ ਹੈ। ਉਦੋਂ ਦੀ ਗੱਲ ਐ। ਉਹਦੀ ਲੰਬੀ ਵੰਡ ਕਪਾਹ ਬੀਜੀ ਸੀ। ਜੋਤਾ ਲਾਉਣ ਵਾਸਤੇ ਦਿਹਾੜੀਏ ਪਾ ਲਏ। ਕਹੀਆਂ-ਕਸੀਏ ਚੌੜੇ ਹੁੰਦੇ ਆ, ਉਹਨੇ ਸੋਚਿਆ ਕਿ ਤਾਏ ਗਾਲੀ (ਉਹਨੂੰ ਗੱਲ ਬਹੁਤ ਆਉਂਦੀ ਸੀ) ਕੋਲੋਂ ਕਸੋਲੀਆ ਲੈ ਆਈਏ। ਇਹ ਸੋਚ ਕੇ ਉਹ ਤਾਏ ਦੇ ਘਰ ਚਲਾ ਗਿਆ। ਵੈਸੇਂ ਤਾਏ ਕੋਲ ਜ਼ਮੀਨ ਤਾਂ ਥੋੜ੍ਹੀ ਸੀ ਪਰ ਉਹਦਾ ਠੱਗ-ਠੱਗਾ ਸੂਤ ਆਇਆ ਸੀ। ਜਦ ਇਨਸਾਨ ਜੰਮਦਾ ਹੈ ਉਹਦਾ ਸਭ ਤੋਂ ਪਹਿਲਾ ਮੂੰਹ ਦਾਈ ਵੇਖਦੀ ਹੈ ਤੇ ਮਗਰੋਂ ਮਾਂ, ਬਾਕੀ ਲੋਕ ਤਾਂ ਬਾਅਦ ਵਿੱਚ। ਪਰ ਮਰੇ ਤੋਂ ਸਾਰੀ ਖ਼ਲਕਤ ਇਕੱਠੀ ਹੋ ਕੇ ਜਾਂਦੀ ਵਾਰ ਦਾ ਮੂੰਹ ਦੇਖਦੀ ਹੈ । ਰਹੀ ਦੂਸਰੀ ਗੱਲ ਜੰਮੇਂ ਤੋ ਚਾਹੇ ਪਾਠ ਖੁੱਲ੍ਹੇ ਨਾ ਖੁੱਲ੍ਹੇ ਮਰੇ ਬਾਅਦ ਜ਼ਰੂਰ ਖੁੱਲ੍ਹਦਾ। ਪਰ ਕਈ ਬਾਬੇ ਨਾਨਕ ਜੀ ਤੋਂ ਬੇਮੁੱਖ ਹੋ ਕੇ ਭਟਕਦੇ ਫਿਰਦੇ ਹਨ। ਇਹੋ-ਜਿਹੇ ਲੋਕਾਂ ਨੂੰ ਤਾਇਆ

ਬਿਨਾਂ ਨਿਆਣਾ ਪਾਏ 'ਚੋਂ ਲੈਂਦਾ ਸੀ। ਉਹ ਵੀ ਧਾਰ-ਧਾਰ ਤਾਏ ਮੂਹਰੇ ਲਾ ਲੈਂਦੇ।

ਕਿਹਰੇ ਨਾਲ ਤਾਏ ਦਾ ਢਿੱਡ ਸਾਂਝਾ ਸੀ। 'ਕੇਰਾਂ ਉਹਨੇ ਕਿਹਾ ਵੀ ਕਿ "ਤਾਇਆ ਮੈਨੂੰ ਵੀ ਕੋਈ ਗਿੱਦੜ-ਸਿੰਗੀ ਦੇ ਦੇ, ਮੇਰਾ ਡੰਗ ਸੌਖਾ ਹੋ ਜਾਵੇ।"

ਅੱਗਿਉਂ ਉਹ ਹੱਸ ਕੇ ਕਹਿੰਦਾ,"ਭਤੀਜ ਕੁਝ ਨਹੀਂ ਹੈਗਾ, ਬੱਸ ਮਨ ਦਾ ਵਹਿਮ ਹੈ। ਫਿਰ ਤਾਇਆ ਕਿਉਂ ਸਾਰੇ ਪਿੰਡ ਤੋਂ ਕੇਲਾ ਲੈਂਦਾ, ਛੱਡ ਖਹਿੜਾ ਸਿਆਣ-ਪੁਣੇ ਦਾ। ।ਭਤੀਜ ਕੁੱਤਿਆਂ ਦਾ ਕੀ ਕੰਮ ਹੁੰਦਾ ਬਸ ਭੌਂਕਣਾ, ਉਹ ਭੌਂਕੀਂ ਜਾਂਦੇ ਨੇ। ਆਪਾਂ ਨਹੀਂ ਕਿਸੇ ਦੀ ਪਰਵਾਹ ਕਰਦੇ। ਲੈ ਸੁਣ ਤੈਨੂੰ ਦੋ ਗੱਲਾਂ ਸਣਾਉਂਦਾ ਹਾਂ।"

"ਇੱਕ ਵਾਰੀ ਕਿਸੇ ਸਾਧੂ-ਸੰਤ ਨੂੰ ਭਲੇ ਵੇਲਿਆਂ ਵਿੱਚ ਰਾਹ-ਖਹਿੜੇ ਜਾਂਦੇ ਨੂੰ ਸੱਪ ਮਿਲ ਪਿਆ। ਵੰਜੀ-ਹੱਥ ਮੰਜੇ ਦੀ ਬਾਹੀ ਅਰਗਾ ਸੱਪ। ਸੰਤ ਕਹਿੰਦੇ ਬਈ ਭਗਤਾ ਚੁਰਾਸੀ ਲੱਖ ਜੂਨ ਭੁਗਤ ਕੇ ਮਸਾਂ ਮਾਣਸ-ਦੇਹ ਮਿਲਦੀ ਹੈ। ਤੂੰ ਡੰਗ ਮਾਰ ਕੇ ਬੰਦਾ ਮਾਰ ਦਿੰਦਾ ਹੈਂ। ਆਪਣਾ ਇਹ ਸੁਭਾਅ ਤਿਆਗ ਦੇ ਤੇ ਨਾਲੇ ਆਪਣੀ ਸਾਰੀ ਜਾਤ ਨੂੰ ਕਹੀਂ ਉਹ ਵੀ ਇਹ ਆਦਤ ਛੱਡ ਦੇਣ। ਸੱਪ 'ਸਤਿ-ਬਚਨ' ਆਖ ਆਪਣੇ ਰਾਹ ਪਿਆ। ਵੀਹਾਂ ਕੁ ਦਿਨਾਂ ਬਾਦ ਜਦ ਸੰਤ ਉਧਰ ਵੱਲੀਂ ਨਿੱਕਲੇ ਤਦ ਉਹਨਾਂ ਨੇ ਕਿਸੇ ਦੇ ਰੋਣ ਦੀ ਅਵਾਜ਼ ਸੁਣੀ। ਅੰਤਰ ਧਿਆਨ ਹੋ ਕੇ ਕੀ ਵੇਖਦੇ ਹਨ ਕਿ ਕੁਝ ਔਰਤਾਂ ਦੇ ਸੱਪਾਂ ਨਾਲ ਛਾਪੇ ਬੰਨ੍ਹ ਕੇ ਪੰਡਾਂ ਸਿਰੀਂ ਧਰੀਆਂ ਤੇ ਉਹ ਪਿੰਡ ਵੱਲੀਂ ਜਾ ਰਹੀਆਂ। ਉਨ੍ਹਾਂ ਵਿੱਚ ਹੀ ਉਹ ਸੱਪ ਵੀ ਹੈ। ਸਾਧੂ ਕੁਰਾਹੇ ਪੈ ਕੇ ਮੂਹਰੇ ਚਲਾ ਗਿਆ ਤੇ ਪੁੱਛਿਆ,"ਕੀ ਗੱਲ ਭਗਤਾ 'ਤੇ ਕਿਵੇਂ ਭੀੜਾਂ ਪੈ ਗਈਆਂ।"

"ਜੀ ਆਪਾਂ ਤੁਹਾਡੇ ਆਖੇ ਲੱਗ ਕੇ ਜਮਾ ਈ ਸਿੱਧੇ ਹੋ ਗਏ, ਹੁਣ ਤੁਸੀਂ ਹੀ ਸਾਡਾ ਹਾਲ ਵੇਖ ਲਓ।"

ਸਾਧੂ ਕਹਿੰਦੇ,"ਪਤੰਦਰਾ ਅਸੀਂ ਤੈਨੂੰ ਡੰਗ ਛੱਡਣ ਲਈ ਕਿਹਾ ਸੀ। ਕਮਲਿਆ ਤੂੰ ਤਾਂ ਫੁਕਾਰਾ ਵੀ ਛੱਡਤਾ ਉਹਤੋਂ ਤਾਂ ਲੋਕ ਡਰਦੇ ਆ। ਇਵੇਂ ਭਤੀਜ ਅਸੀ ਵੀ ਡਰਾਵਾ ਦੇਣ ਲਈ ਸੱਪ ਵਾਗੂੰ ਫੁਕਾਰਾਂ ਨਹੀਂ ਛੱਡਦੇ।"

"ਬਾਕੀ ਰਹੀ ਗੱਲ ਮਾਈਆ ਰੱਬ ਰਜਾਈਆਂ ਇਨ੍ਹਾਂ ਨੂੰ ਕੋਈ ਜਿੱਤਣ ਵਾਲਾ ਨਹੀਂ ਜੰਮਿਆ। ਲੈ ਦੂਸਰੀ ਗੱਲ ਇਹਨਾਂ ਬਾਰੇ ਸੁਣ ਲੈ, ਇੱਕ ਬੰਦਾ ਕਹਿੰਦਾ ਕਿ ਮੈਂ ਔਰਤਾਂ ਬਾਰੇ ਲਿਖਣਾ" ਬਸ ਫਿਰ ਕੀ ਉਹਨੇ ਬਾਗੜ (ਬੋਤੇ ਦੀ ਕਿਸਮ) ਦਾ ਬੋਤਾ ਘਰੋਂ ਤੋਰ ਲਿਆ। ਪਿੰਡੋਂ-ਪਿੰਡ ਫਿਰ ਕੇ ਔਰਤਾਂ ਬਾਰੇ ਵਾਚ-ਵਾਚ ਕੇ ਲਿਖ-ਲਿਖ ਕੇ ਬੋਤੇ ਦੀ ਚਿੱਲੀ ਭਰ ਦਿੱਤੀ। ਫਿਰਦਾ-ਤੁਰਦਾ ਕਿਸੇ ਤੇਰਾਂ ਤਾਲੀ (ਬਾਰਾਂ ਤਾਲੀ ਅਸਮਾਨ ਪਾੜਦੀ ਹੈ ਤੇ ਤੇਰਾਂ ਤਾਲੀ ਪੀੜ੍ਹੀ ਡਾਹ ਕੇ ਪਾਟੇ ਥਾਂ ਉੱਥੇ ਟਾਕੀ ਲਾਉਂਦੀ) ਕੋਲ ਚਲਾ ਗਿਆ ਬਸ ਫਿਰ ਕੀ ਸੀ, ਉਹਨੇ ਛਲ਼ ਲਿਆ ਮਾਂ ਸਦਕੇ! "ਵੀਰਾ ਤੂੰ ਸਾਡੇ ਬਾਰੇ ਭੁੱਖਣ-ਭਾਣਾ ਲਿਖਦਾ ਫਿਰਦਾ ਐਂ, ਘਰੇ ਚੱਲ ਤੈਨੂੰ ਟੁੱਕ ਖੁਆਵਾਂ। ਘਰ ਜਾ ਕੇ ਉਹਨੇ ਉਹਨੂੰ ਸਣ ਦੇ ਬੁਣੇ ਮੰਜੇ 'ਤੇ ਬਿਠਾ ਦਿੱਤਾ। ਮੈਂ ਹੁਣੇ ਹੀ ਘਿਉ-ਸ਼ੱਕਰ ਪਾ ਕਿ ਲਿਆਉਂਦੀ ਆਂ" ਤੇ ਅੱਖ ਝਮਕਣ ਜਿੰਨੇ ਚਿਰ ਵਿੱਚ ਡੇਢ ਫੁੱਲ ਮੁੜੀ ਕਿਨਾਰੀ ਵਾਲਾ ਪਿੱਤਲ ਦਾ ਥਾਲ ਲਿਆ ਮੂਹਰੇ ਧਰਿਆ।

ਹਾਲੇ ਉਹਨੇਂ ਖੱਨੀ ਕੁ ਰੋਟੀ ਖਾਧੀ ਸੀ। ਤਦ ਉਹਦੀ ਨਜ਼ਰ ਤੂੜੀ ਦਾ ਭਰਿਆ ਗੱਡਾ ਲਈ ਆਉਂਦੇ ਘਰ-ਵਾਲੇ ਉੱਤੇ ਪਈ। ਉਹਨੇ ਚਰਿੱਤਰ ਖੇਡਿਆ,"ਵੇ ਵੀਰਾ! ਮੇਰੇ ਘਰ ਵਾਲਾ ਭਰਮਾਂ ਦਾ ਪੱਟਿਆ, ਜੇ ਤੈਨੂੰ ਰੋਟੀ ਖਾਂਦੇ ਨੂੰ ਵੇਖ ਲਿਆ। ਮੈਨੂੰ ਸੌ ਕੁੱਤੇ-ਬਿੱਲੇ ਲਾਊਂ। ਵੀਰਾ ਮੇਰੀ ਇੱਜ਼ਤ ਤੇਰੇ ਹੱਥ ਆ, ਘੜੀ ਲੁਕ ਜਾ।" ਉਹਨੂੰ ਵੀ ਹੱਥਾਂ-ਪੈਰਾਂ ਦੀ ਪੈ ਗਈ ਕੀ ਕਰੇ ਕੀ ਨਾ। ਠਠੰਬਰੇ ਖੜ੍ਹੇ ਨੂੰ ਵੇਖ ਕੇ ਉਹਨੇ ਤੰਦੂਰ ਉੱਤੋ ਟੋਕਰਾ ਚੁੱਕ ਦਿੱਤਾ। "ਵੀਰਾ ਇੱਥੇ ਲੁਕ ਜਾ।"

ਜਦ ਉਹ ਵਿੱਚ ਵੜ ਗਿਆ ਤਾਂ ਉਹਨੇ ਉਂਵ ਹੀ ਫਿਰ ਮੂਧਾ ਮਾਰਤਾ। ਟੁੱਕ ਚੁੱਕ ਸਬ੍ਹਾਤ 'ਚ ਵੜ ਗਈ।

ਜਦ ਉਹ ਗੱਡਾ ਲੈ ਕੇ ਵਿਹੜੇ ਵਿੱਚ ਆਇਆ ਤਾਂ ਉਹ ਵੀ ਬਾਹਰ ਆ ਗਈ। "ਮਖਿਆ, ਸੁਣਦੀ ਨਹੀਂ ਮੈਂ ਉਡੀਕ-ਉਡੀਕ ਥੱਕ ਗਿਆ ਪਰ ਅੱਜ ਤੂੰ ਟੁੱਕ ਲੈ ਕੇ ਆਈ ਹੀ ਨਹੀਂ। ਕੀ ਦੱਸਾਂ ਜੀ, ਮੇਰਾ ਤਾਂ ਆਂਢਣਾਂ-ਗੁਆਂਢਣਾਂ ਨੇ ਲਹੂ ਪੀ ਲਿਆ, ਅਖੇ ਤੰਦੂਰ ਤਪਾ ਫਿਰ ਸਾਰਾ ਦਿਨ ਹਿੱਲਦੀਆਂ ਨਹੀਂ,

ਅੱਜ ਵੀ ਇੰਝ ਹੋਇਆ। ਤੁਸੀਂ ਪਹਿਲਾਂ ਹੱਥ-ਮੂੰਹ ਧੋ ਕੇ ਟੁੱਕ ਛੱਕ ਲਓ।"

ਸ਼ੱਕਰ ਸਮੇਤ ਉਹੀ ਪ੍ਰਸ਼ਾਦੇ ਉਹ ਲਪੇਟ ਗਿਆ। ਜਦ ਤੂੜੀ ਲਾਉਣ ਲੱਗਾ, ਤਾਂ ਉਹ ਕਹਿੰਦੀ,"ਜੀ ਮੇਰੇ ਆਖੇ ਲੱਗਦੇ ਹੋ ਤਾਂ ਆਹ ਗੱਡੇ ਵਾਲੀ ਤੂੜੀ ਚਾਰ ਕੁ ਪੰਡਾਂ ਤੰਦੂਰ 'ਤੇ ਲਾ ਦਿਓ, ਬਹਾਨੇ ਨਾਲ ਮੇਰਾ ਛੁਟਕਾਰਾ ਹੋ ਜਾਊ।" ਉਹਨੇ ਉਂਝ ਹੀ ਕੀਤਾ। ਜਦ ਸਾਰੀ ਤੂੜੀ ਲਾ ਕੇ ਘਰੋਂ ਚਲਾ ਗਿਆ। ਤਦ ਉਹਨੇ ਕਿਹਾ,"ਵੀਰਾ ਬਾਹਰ ਆਜਾ, ਉਹ ਚਲਾ ਗਿਆ।"

ਉਹ ਵਿਚਾਰਾ ਮੁੜਕੋ-ਮੁੜਕੀ ਹੋਇਆ ਮਸਾਂ ਬਾਹਰ ਨਿਕਲਿਆ। ਉਹ ਹੱਸ ਕੇ ਕਹਿੰਦੀ,"ਸਾਡੇ ਚਰਿੱਤਰ ਲਿੱਖਦਾ ਸੀ। ਆਹ ਤੰਦੂਰ ਵਾਲਾ ਰਹਿੰਦਾ ਕਿ ਹਾਲੇ ਲਿਖਣਾ। ਵਿਚਾਰਾ ਨਾ ਉਤਲੇ ਦੰਦੀ ਨਾ ਹੇਠਲੇ ਦੰਦੀ। ਸੋ ਇਨ੍ਹਾਂ ਮੂਹਰੇ ਹੱਥ ਖੜ੍ਹੇ ਆ।"

ਕਿਸੇ ਦੀ ਮੱਝ ਨੀ ਮਿਲਦੀ ਜਲ ਕਰਤਾ, ਕਿਸੇ ਦੇ ਹਥੌਲਾ ਪਾਤਾ, ਉਹ ਤਾਂ ਕਈ ਵਾਰੀ ਆਪ ਹੱਸਣ ਲੱਗ ਪੈਂਦਾ ਕਿ ਓਨੇ ਤਾਂ ਲੋਕਾਂ ਨੇ ਮੋਰ ਨੂੰ ਪੈਲ੍ਹ ਪਾਈ ਤੋਂ ਦਾਣੇ ਨਹੀਂ ਪਾਏ ਹੋਣੇ, ਜਿੰਨੇ ਮੈਂ ਉਸੇ ਮੋਰ ਦੇ ਪੂੰਝੇ ਨਾਲ 'ਥੌਲੇ ਪਾ ਕੇ ਨੋਟ ਕਮਾ ਲਏ।

ਕਿਹਰੇ ਦੇ ਘਰ ਵੜਦੇ ਨੂੰ ਦੋ ਬੁੜ੍ਹੀਆਂ ਬਾਬੇ ਗਾਲੀ ਮੂਹਰੇ ਬੈਠੀਆ। ਦੋਵੇ ਮਾਂ-ਧੀ ਸਨ। ਧੀ ਦੇ ਘਰ-ਵਾਲਾ ਦਾਰੂ ਦਾ ਸ਼ੌਕੀਨ ਸੀ। ਘੁੱਟ ਲਾ ਕੇ ਅੱਧੀ ਰਾਤ ਤੱਕ ਕੜ੍ਹੀ ਘੋਲਦਾ ਰਹਿੰਦਾ ਸੀ। ਉਹਦੇ ਵਾਸਤੇ ਉਹ ਤਵੀਤ ਕਰਵਾਉਣ ਆਈਆਂ ਸਨ। ਕਿਹਰੇ ਨੇ ਵੀ ਜਾ ਫਤਿਹ ਬੁਲਾਈ। "ਬਈ ਤਾਇਆ ਕਪਾਹ ਗੁੱਡਣੀ ਆ, ਚਾਰ ਦਿਹਾੜੀਏ ਪਾਏ ਆ, ਕਸੋਲੀਆ ਦੇ।" ਉਹਨੇ ਤਖ਼ਤਪੋਸ਼ 'ਤੇ ਬੈਠੇ ਨੇ ਦਲਾਨ ਵੱਲੀਂ ਇਸ਼ਾਰਾ ਕਰਤਾ। ਕਿਹਰ ਸਿਆਂ ਖੂੰਜੇ ਖੜੀਆ ਚੁੱਕ ਲੈ। ਮੈਂ ਮਾੜਾ ਜਿਹਾ ਆਹਰੇ ਲੱਗਾ। ਕਿਹਰਾ ਤਾਏ ਬਾਰੇ ਜਾਣੂ ਸੀ। ਉਹਨੇ ਕਸੋਲੀਆਂ ਚੁੱਕੀਆਂ ਤੇ ਮੁੜ ਗਿਆ।

ਉਧਰੋਂ ਬੁੜ੍ਹੀਆਂ ਨੇ ਬਾਬੇ ਤੋਂ ਉਹੜਮਾ-ਕੋਹੜਮਾ ਪੁੱਛਦੀਆਂ ਨੇ ਦੁਪਿਹਰਾ ਕਰ ਲਿਆ। ਅਖ਼ੀਰ ਨਵੀਂ 'ਸਾਮੀ ਆਈ ਤਾਂ ਉਹ ਆਪ ਹੀ ਟਿਭ ਗਈਆਂ। ਕੁਦਰਤੀ ਉਹ ਸੀ ਨਾਲ ਦੇ ਪਿੰਡ ਦੀਆਂ। ਉਹ ਰਾਹ ਨੂੰ ਛੱਡ ਕੇ ਵਿੱਚ ਦੀ

ਪਤਲੀ ਡੰਡੀ ਪੈ ਗਈਆਂ। ਉਸੇ ਰਾਹ ’ਤੇ ਕਿਹਰੇ ਹੁਰੀਂ ਕਪਾਹ ਗੁੱਡ ਰਹੇ ਸਨ। ਕਪਾਹ ਦੇ ਚੜ੍ਹਦੇ ਪਾਸੇ ਵਣ ਸੀ। ਉਹ ਘੜੀ ਉਹਦੇ ਥੱਲੇ ਅਰਾਮ ਕਰ ਕੇ ਤੁਰ ਗਈਆਂ। ਕਿਤੇ ਮਗਰੇ ਹੀ ਮੁੜ੍ਹਕੋ-ਮੁੜ੍ਹਕੀ ਹੋਏ ਕਿਹਰਾ ਤੇ ਦਿਹਾੜੀਏ ਵੀ ਵਣ ਥੱਲੇ ਪਹੁੰਚ ਗਏ। ਵਣ ਦੇ ਮੁੱਢ ਇੱਕ ਟਾਕੀ ਗੰਢ ਦਿੱਤੀ ਪਈ । ਗੰਢ ਖੋਲੀ ਤਾਂ ਵਿੱਚ ਤਵੀਂਤ। ਕਿਹਰੇ ਦਾ ਮੱਥਾ ਠਣਕਿਆ, ਬਈ ਇਹ ਤਾਂ ਉਹੀ ਬੁੜ੍ਹੀਆਂ ਦਾ ਸਮਾਨ ਹੈ, ਜਿਹੜੀਆ ਤਾਏ ਕੋਲ ਸਵੇਰੇ ਬੈਠੀਆਂ ਸਨ। ਹੁਣ ਤੱਕ ਉਹ ਅੱਠ-ਦਸ ਕਿੱਲੇ ਲੰਘ ਗਈਆਂ ਸਨ। ਥੱਕੇ ਹੋਇਆਂ ਵਿੱਚ ਹਾਕ ਮਾਰਨ ਦੀ ਹਿੰਮਤ ਵੀ ਨਹੀਂ ਸੀ।

ਜੋਤਾ ਲਾ ਕੇ ਜਦ ਘਰ ਆਏ ਤਾਂ, ਕਿਹਰੇ ਨੇ ਤਾਏ ਨੂੰ ਜਾ ਟਾਕੀ ਫੜਾ ਕਿਹਾ,“ਸਾਡੇ ਮੱਥੇ ਵਣ ਥੱਲੇ ਸੁੱਟ ਗਈਆਂ ਤੇ ਨਾਲੇ ਅੱਜ ਕੰਮ ਨਹੀਂ ਨਿਬੜਿਆ। ਸਵੇਰੇ ਕਸੋਲੀਆ ਮੋੜਾਂਗੇ; ਹੋਰ ਨਾ ਕਿਸੇ ਨੂੰ ਮੇਰੇ ਵੱਲੀਂ ਭੇਜ ਦੇਈਂ।” ਉਧਰ ਜਦ ਤਰਕਾਲਾਂ ਪਿੱਛੋਂ ਬੁੜ੍ਹੀਆਂ ਨੂੰ ਟਾਕੀ ਨਾ ਥਿਆਈ ਤਾਂ ਉਹ ਭੱਜੀਆਂ ਬਾਬੇ ਗਾਲੀ ਦੇ ਘਰ ਵੱਲ।

“ਬਾਬਾ ਜੀ ਕਿ ਦੱਸੀਏ, ਲੋਹੜਾ ਈ ਆ ਗਿਆ, ਅੱਗੇ ਨਾ ਕਦੇ ਪਿੱਛੇ ਕੋਈ ਚੀਜ਼ ਗਵਾਚੀ ਨਹੀਂ। ਅੱਜ ਪਤਾ ਨਹੀਂ ਤੁਹਾਡਾ ਦਿੱਤਾ ਤਵੀਤ ਕਿਵੇਂ ਗਵਾਚ ਗਿਆ।”

“ਕਰਤੀ ਨਾ ਭਾਈ ਕਮਲਿਆ ਵਾਲੀ ਗੱਲ, ਸਰ੍ਹੋਂ-ਫੁੱਲੀ ਟਾਕੀ ਵਿੱਚ ਬੰਨ੍ਹਿਆ ਸੀ। ਅਸੀ ਬਾਬੇ ਸੁਆਹ ਦੇ, ਜੇ ਤਵੀਂਤ ਹੀ ਸਾਡੇ ਕੋਲ ਉੱਡ ਕੇ ਨਾ ਆਵੇ। ਆ ਚੱਕੋ ਬਾਈ ਆਪਣਾ ਤਵੀਂਤ”।

“ਧੰਨ ਹੋ ਬਾਬਾ ਜੀ ਧੰਨ ਤੁਹਾਡੀ ਕਰਤ ਵਿੱਦਿਆ”।

ਇਵੇਂ ਹੀ ਬਾਬਾ ਜੀ ਦੀਆਂ ਕਰਾਮਾਤਾਂ ਸੁਣ ਇੱਕ ਮਾਈ ਆਪਣੀ ਨੂੰਹ ਲੈ ਆਈ,“ਬਾਬਾ ਜੀ, ਸਾਡੇ ’ਤੇ ਮਿਹਰ ਕਰੋ। ਪਤਾ ਨਹੀਂ ਜਦ ਵਿਆਹ ਕੇ ਲਿਆਂਦੀ ਸੀ। ਤਦ ਚੰਗੀ ਭਲੀ ਸੀ। ਜਦੋਂ ਦੀਆਂ ਮਿੱਠੀਆਂ ਰੋਟੀਆਂ ਪਕਾ ਕੇ ਚੌਂਕੇ ਚਾੜ੍ਹੀ ਆ, ਉਸ ਦਿਨ ਦਾ ਪਤਾ ਨਹੀਂ ਕੀ ਹੋ ਗਿਆ। ਖੌਰੇ ਕਿਸੇ ਵਡੇਰੇ

ਦੀ ਭੁੱਲ ਹੋ ਗਈ। ਬਸ ਖੜ੍ਹੀ-ਖੜੋਤੀ ਹੀ ਡਿੱਗ ਪੈਂਦੀ ਆ। ਮਾੜੀ ਜਿਹੀ ਤੁਸੀਂ ਇਹਦੇ ਵੱਲ ਮਿਹਰ ਦੀ ਨਿਗ੍ਹਾ ਝਾਕੋ ਕਿ ਮੇਰੇ ਪੁੱਤ ਦਾ ਘਰ ਵੱਸ ਸਕੇ।"

ਬਾਬਾ ਜੀ ਕਾਹਦੇ ਸੀ, ਜਿਵੇਂ ਕਹਿੰਦੇ ਹੁੰਦੇ 'ਮਾਰੇ ਛਾਬੇ, ਬਣੇ ਬਾਬੇ'। "ਬੀਬਾ ਜੀ ਤੁਸੀਂ ਔਹ ਸਾਹਮਣੇ ਸਾਡੇ ਗੁਰੂ ਜੀ ਦੀ ਪੰਜ ਇੱਟਾਂ ਦੀ ਸਮਾਧ ਤੇ ਜੋਤ ਲਾਓ। ਤਦ ਤੱਕ ਮੈਂ ਤੁਹਾਡੀ ਨੂੰਹ ਨੂੰ ਅੰਤਰ-ਧਿਆਨ ਹੋ ਕੇ ਦੇਖਦਾ ਹਾਂ।" ਜਦ ਮਾਈ ਉੱਠ ਕੇ ਚੱਲੀ ਗਈ ਤਾਂ ਸਾਧ ਨੇ ਨਿੱਜੀ ਤਜਰਬੇ ਨਾਲ ਦੋ ਕੁ ਵਾਰੀ ਹੁੰਗਾਰਾ ਭਰਿਆ, "ਠੀਕ ਆ! ਠੀਕ! ਦੇਖ ਗੁੱਡੀ ਸਾਡੇ ਜਿੰਨ ਨੇ ਨਿਗ੍ਹਾ ਮਾਰ ਲਈ ਆ। ਤੈਨੂੰ ਕੋਈ ਬਿਮਾਰੀ ਨਹੀਂ। ਤੂੰ ਐਵੇ ਪਖੰਡ ਕਰਦੀ ਹੈਂ। ਜੇ ਨਹੀਂ ਤਾਂ ਮੈਂ ਜਿੰਨ ਛੱਡਣ ਲੱਗਾਂ, ਸੱਚ ਦੱਸ ਕੀ ਗੱਲ ਐ।"

ਉਹ ਹੱਥ ਜੋੜ ਕੇ ਬੋਲੀ, "ਬਾਬਾ ਜੀ ਤੁਹਾਡੇ ਕੋਲੋਂ ਕਾਹਦਾ ਲੁਕੋ, ਇਨ੍ਹਾਂ ਦਾ ਟੱਬਰ ਬਹੁਤ ਵੱਡਾ, ਮੈਨੂੰ ਸਾਰੇ ਟੱਬਰ ਦਾ ਚੱਕੀ ਨਾਲ ਹੱਥੀਂ ਆਟਾ ਪੀਹਣਾ ਪੈਂਦਾ, ਜੀਹਦੇ ਕਰਕੇ ਮੈਨੂੰ ਇਹ ਸਭ ਕਰਨਾ ਪੈਂਦਾ। ਬਾਬਾ ਜੀ ਮੈਂ ਨਜ਼ਰ-ਨਿਆਜ਼ ਦੇਣ ਨੂੰ ਤਿਆਰ ਹਾਂ, ਮੇਰਾ ਖਹਿੜਾ ਛੁਡਾਊ।" ਉਹਨੇ ਘਰ ਦਿਆਂ ਤੋਂ ਚੋਰੀ ਚੁੰਨੀ ਲੜ ਬੰਨ੍ਹ ਕੇ ਲਿਆਂਦੀ ਛਾਪ ਬਾਬੇ ਦੇ ਹਵਾਲੇ ਕਰ ਦਿੱਤੀ।

ਤਦ ਤੱਕ ਮਾਤਾ ਜੀ ਵੀ ਜੋਤ ਲਾ ਕੇ ਆ ਗਏ। "ਦੇਖ ਭਾਈ-ਬੀਬਾ ਭੂਤਾਂ ਦੀਆਂ ਬਹੁਤ ਕਿਸਮਾਂ ਹੁੰਦੀਆ। ਤਰ੍ਹਾਂ-ਤਰ੍ਹਾਂ ਦੀ ਦੁਨੀਆ 'ਤੇ ਉਸੇ ਤਰ੍ਹਾਂ ਦੇ ਭੂਤ। ਤੇਰੀ ਨੂੰਹ ਦਾ ਮੈਂ ਪੱਕਾ ਇਲਾਜ ਕਰ ਦਿਊ, ਕੁਝ ਖਰਚਾ ਹੋਊ। ਬਸ ਇੱਕ ਚੀਜ਼ ਦਾ ਖਿਆਲ ਰੱਖਣਾ ਕਿ ਤੇਰੀ ਨੂੰਹ ਨੂੰ ਚਿੰਬੜਿਆ ਭਾਈ ਚੱਕੀਆ ਭੂਤ। ਕਿ ਇਹਨੂੰ ਚੱਕੀ ਨੇੜੇ ਨਹੀਂ ਅਉਣ ਦੇਣਾ। ਬਸ ਜਦ ਹੀ ਇਹ ਚੱਕੀ ਨੇੜੇ ਆਈ ਉਹਨੇ ਇਹਨੂੰ ਚਿੰਬੜ ਜਾਣਾ।"

"ਨਾ ਬਾਬਾ ਜੀ ਸਾਨੂੰ ਕੁੜੀ ਦੀ ਜਾਨ ਪਿਆਰੀ ਕਿ ਕੰਮ। ਸਾਡੇ ਵੱਡਿਆ ਦੀ ਤੌਬਾ ਜੇ ਅਸੀ ਕੁੜੀ ਨੂੰ ਚੱਕੀ ਨੇੜੇ ਆਉਣ ਦੇਈਏ ਤਾਂ"।

------

# ਚੋਰੀ ਦਾ ਫਲ਼

ਇੱਕ ਰੰਡੀ ਬੁੜ੍ਹੀ ਦਾ ਇੱਕੋ-ਇੱਕ ਪੁੱਤਰ ਰੰਗਾ ਸੀ । ਧੰਨੀ ਦਾ ਉਹ ਲਾਡਲਾ ਰੱਖਿਆ ਪੁੱਤਰ, ਬਹੁਤੇ ਲਾਡ-ਪਿਆਰ ਨਾਲ ਵਿਗੜ ਗਿਆ। ਰੰਗਾ ਸਾਰਾ ਦਿਨ ਮੁੰਡਿਆ ਨਾਲ ਰਲ਼ ਕੇ ਕਹਿੰਦੀ-ਕਹਾਉਂਦੀ ਸਿਰੇ ਦੀ ਇੱਲਤ ਕਰਦਾ। ਕਿਸੇ ਦੇ ਅੰਬ ਤੋੜ ਲਏ, ਕਿਸੇ ਦੇ ਅਮੂਰਦ ਤੋੜ ਲਏ ਗੱਲ ਕੀ, ਰੰਗਾ ਛੱਲੀ-ਗੁੱਲੀ ਦੀ ਚੋਰੀ ਕਰਦਾ-ਕਰਦਾ ਪੱਕਾ ਚੋਰ ਬਣ ਗਿਆ। ਮਾਂ ਵੀ ਸਮਝਾ-ਸਮਝਾ ਕੇ ਥੱਕ ਗਈ , ਪਰ ਰੰਗੇ ਦੇ ਕੰਨ 'ਤੇ ਜੂੰ ਨਹੀਂ ਸਰਕਦੀ ਸੀ। ਅਖੀਰ ਮਾਂ ਨੇ ਵੀ ਹਾਲਾਤ ਨਾਲ ਸਮਝੌਤਾ ਕਰ ਲਿਆ। ਹੁਣ ਤਾਂ ਧੰਨੀ ਆਪ ਮੰਗ ਕਿ ਚੀਜ਼ ਲੈਂਦੀ,"ਪੁੱਤ ਮੈਨੂੰ ਵੀ ਸਵਾਦ ਦਿਖਾ ਦੇ।"

ਹੁਣ ਰੰਗਾ ਪੂਰਾ ਜਵਾਨ ਹੋ ਗਿਆ ਇੰਨਾ ਤਿੱਖਾ ਤੇ ਚਲਾਕ ਕਿ ਬੰਦੇ ਨੂੰ ਖੜ੍ਹਾ-ਖੜੋਤਾ ਵੇਚ ਜਾਵੇ। ਸਿਆਲਾਂ ਦੇ ਦਿਨ ਸਨ ਲੋਕ ਅੰਦਰ ਸਬ੍ਹਾਤਾਂ ਵਿੱਚ ਸੌਂਦੇ। ਸੋ ਰੰਗੇ ਦਾ ਚੋਰੀ ਦਾ ਕਿਧਰੇ ਦਾਅ ਨਾ ਲਗਦਾ, ਅਖ਼ੀਰ ਉਹਨੇ ਸੋਚਿਆ,"ਬਈ ਜੇ ਘਰੇ ਚੋਰੀ ਨਹੀਂ ਕਰ ਸਕਦੇ ਤਾਂ ਕੀ ਹੋਇਆ ਜੱਟਾਂ ਦੇ ਖੇਤੋਂ ਤਾਂ ਕਰ ਸਕਦੇ ਆਂ।" ਬਸ ਇੰਨਾ ਵਿਚਾਰ ਦਿਲ ਵਿੱਚ ਆਉਣ ਦੀ ਦੇਰ ਸੀ, ਉਹਨੇ ਆਪਣੀ ਸਕੀਮ ਨੂੰ ਨੇਪਰੇ ਚਾੜ੍ਹਨ ਦਾ ਜੁਗਾੜ ਸੋਚਿਆ,"ਕਿਉਂ ਨਾ ਬੇਬੇ ਵਾਲੀ ਘੱਗਰੀ ਪਾ ਕੇ ਉੱਪਰ ਖੇਸ ਦਾ ਮੁੜਾਸਾ ਮਾਰ ਲਿਆ ਕਰਾਂ, ਲੋਕਾਂ ਨੂੰ ਭੁਲੇਖਾ ਲੱਗੂ ਬਈ ਕੋਈ ਔਰਤ ਬਾਹਰ ਚੱਲੀ ਆ।"

ਦੂਸਰੇ ਹੀ ਦਿਨ ਰੰਗੇ ਘੱਗਰੀ ਪਾ ਲਈ ਤੇ ਉਪਰ ਮੂੰਹ ਤੇ ਖੇਸ ਦਾ ਮੁੜਾਸਾ ਮਾਰ ਲਿਆ। ਕਿਸੇ ਜੱਟ ਦੇ ਕਮਾਦ ਵਾਲੇ ਖੇਤ ਗਿਆ। ਚੰਨ ਚੜ੍ਹਨ ਤੋਂ ਪਹਿਲਾਂ-ਪਹਿਲਾਂ ਘਰ ਆ ਗਿਆ। ਤਾਂ ਕੇ ਕੋਈ ਚੰਨ-ਚਾਨਣੀ ਰਾਤ ਵਿੱਚ ਸਿਆਣ ਨਾ ਲਵੇ। ਹਰ-ਰੋਜ਼ ਜਦੋਂ ਜੱਟਾਂ ਦੇ ਚੋਰੀ ਹੋਣ ਲੱਗੀ, ਤਾਂ ਉਹਨਾਂ ਰਲ਼ ਕੇ ਸਲਾਹ ਕੀਤੀ,"ਬਈ ਚੋਰ ਲੁਕ ਕੇ ਫੜੀਏ।"

ਕਿਸੇ ਦੀਆਂ ਮੂਲੀਆਂ, ਕਿਸੇ ਦਾ ਸਾਗ, ਗਾਜਰਾਂ, ਗੋਂਗਲੂ ਆਦਿ ਪੁੱਟੇ ਜਾਣ ਲੱਗੇ । ਚੋਰ ਤਾਂ ਬਈ ਵੀਂਹਰ ਕੇ ਚੋਰੀ ਕਰਦਾ, ਇਹਦੇ ਸਿੰਗ ਤਾਂ ਹੁਣ ਚੋਪੜਨੇ ਪੈਣੇ ਆ। ਇਹਦੇ ਬਿਨਾਂ ਇਹਨੇ ਨਹੀਂ ਹੱਟਣਾ। ਇਹ ਸੋਚ ਕੇ ਜੱਟ ਸੈਂ (ਘਾਤ) ਲਾ ਕੇ ਬੈਠ ਗਏ। ਅੱਜ ਫਿਰ ਰੰਗਾ ਇੱਕ ਕਮਾਦ ਵਾਲੇ ਖੇਤ ਪਹੁੰਚ ਗਿਆ। ਮੂਹਰੇ ਜੱਟ ਵੀ ਉਹਦੀ ਬਿੜਕ ਵਿੱਚ ਬੈਠਾ ਸੀ। ਉਹਨੂੰ ਵੇਖ ਕੇ ਜੱਟ ਵੀ ਦੜ ਗਿਆ। ਉਹਨੇ ਖੇਸ ਲਾਹ ਕੇ ਪਾਸੇ ਰੱਖ ਦਿੱਤਾ। ਗੰਨੇ ਨੂੰ ਹੱਥ ਪਾ ਆਂਹਦਾ,"ਸੁਣ ਰੰਗਾ ਸਰਦਾਰ, ਗੰਨੇ ਇੱਕ ਪੱਟਾਂ ਕਿ ਚਾਰ।"। ਆਪ ਹੀ ਆਖ ਦੇਵੇ - ਚਾਰ, ਜਦ ਗੰਨਿਆਂ ਦੀ ਭਰੀ ਚੁੱਕ ਕੇ ਤੁਰਨ ਲੱਗਾ। ਤਾਂ ਜੱਟ ਨੇ ਬਾਂਹ ਫੜ੍ਹ ਲਈ। ਜੱਟ ਕਹਿੰਦਾ,"ਸੁਣ ਰੰਗਾ ਸਰਦਾਰ, ਡਾਂਗ ਇੱਕ ਛੱਡਾਂ ਕਿ ਚਾਰ।", ਤੇ ਆਪ ਹੀ ਆਖ ਦੇਵੇ ਚਾਰ। ਜੱਟ ਨੇ ਰੱਜ ਕੇ ਕੁੱਟਿਆ ਤੇ ਮਗਰੋਂ ਲੀੜੇ ਵੀ ਲੁਹਾ ਲਏ। ਠਰੂੰ-ਠਰੂੰ ਕਰਦਾ ਰੰਗਾ ਘਰ ਵੱਲ ਖਾਲੀ ਹੱਥ ਤੁਰ ਪਿਆ।

ਘਰੇ ਬੈਠੀ ਧੰਨੀ ਕਰੀ ਜਾਵੇ,"ਚੜ੍ਹ-ਚੜ੍ਹ ਚੰਦਾ, ਘਰ ਆਵੇ ਮੇਰਾ ਰੰਗਾ।"

ਤਦ ਤੱਕ ਰੰਗਾ ਵੀ ਘਰੇ ਪਹੁੰਚ ਗਿਆ ਬੇਬੇ ਦੇ ਬੋਲ ਸੁਣ ਕੇ ਕਹਿੰਦਾ।

"ਆ ਗਿਆ ਮਾਏ ਤੇਰਾ ਰੰਗਾ, ਖੜਾ ਹੈ ਨੰਗ-ਧੜੰਗਾ।"

"ਹਾਏ ਵੇ ਮੇਰਿਆ ਪੁੱਤਾ! ਮੈਂ ਡੁੱਬੀ।"

"ਜੱਟ ਨੇ ਮਾਰੀਆ ਡਾਂਗਾਂ ਚਾਰ, ਢੂਈ ਕਰਤੀ ਕੁੱਬੀ।"

"ਉਏ! ਰੱਬਾ ਮੇਰੇ ਲੇਖ।"

"ਤੇਰੀ ਗਈ ਘੱਗਰੀ, ਮੇਰਾ ਗਿਆ ਖੇਸ।"

--------

# ਬੁੜ੍ਹੀ ਦੀ ਅਕਲ

ਬਹੁਤ ਸਮਾਂ ਪਹਿਲਾਂ ਦੀ ਗੱਲ ਹੈ। ਕਿਸੇ ਛੋਟੇ ਜਿਹੇ ਪਿੰਡ ਸ਼ਾਮੋ ਨਾਮ ਦੀ ਇੱਕ ਔਰਤ ਰਹਿੰਦੀ ਸੀ। ਉਹਦੇ ਸਿਰ ਦੇ ਸਾਈਂ ਨੂੰ ਅਜਿਹਾ ਤੇਈਆ ਤਾਪ ਚੜ੍ਹਿਆ, ਜਿਹੜਾ ਉਹਨੂੰ ਨਾਲ ਹੀ ਲੈ ਗਿਆ। ਬੁੜ੍ਹੀ ਨੇ ਬੜੀਆਂ ਮੁਸੀਬਤਾਂ ਨਾਲ ਆਪਣੇ ਘੀਂਚਰ ਨੂੰ ਪਾਲਿਆ। ਵੱਡੇ ਹੋਏ ਨੂੰ ਉਹਨੇ ਆਪਣੇ ਵਰਗੇ ਕਿਸੇ ਹੋਰ ਘਰ ਵਿਆਹ ਲਿਆ। ਹੁਣ ਤਾਂ ਬਸ ਉਹਦੀ ਇੱਕੋ-ਇੱਕ ਅਰਜੋਈ ਸੀ ਕਿ ਉਹਦੇ ਪੁੱਤ ਦੇ ਘਰ ਪੁੱਤਰ ਜੰਮ ਪਵੇ। ਫਿਰ ਭਾਵੇਂ ਰੱਬ ਉਹਨੂੰ ਸਵੇਰੇ ਹੀ ਬੁਲਾ ਲਵੇ। ਉਹ ਮਰਨ ਤੋਂ ਪਹਿਲਾ ਪੋਤਰੇ ਦਾ ਮੂੰਹ ਦੇਖ ਜਾਵੇ। ਪਰ ਜੋ ਕੁਦਰਤ ਨੂੰ ਭਾਵੇਂ ਸ਼ਾਮੋਂ ਦੀ ਨੂੰਹ ਤਾਂ ਨਿਰੀ ਅੱਗ ਦੀ ਨਾਲ ਸੀ। ਸੁੱਖ ਨਾਲ ਉਹਦਾ ਵੀ ਪਿਉ ਜਵਾਨ ਹੋਈ ਤੋਂ ਮਰ ਗਿਆ ਸੀ। ਇਹ ਗੱਲ ਉਸ ਉੱਪਰ ਪੂਰੀ ਢੁਕਦੀ ਸੀ ਕਿ 'ਮੱਝ ਮੰਡੀ ਦੀ ਤੇ ਧੀ ਰੰਡੀ ਦੀ' ਕੋਈ ਹੀ ਸਲੱਗ ਨਿੱਕਲਦੀ ਐ। ਸੋ ਉਹ ਨਿੱਕੀ-ਨਿੱਕੀ ਗੱਲ ਤੋਂ ਘਰ ਵਿੱਚ ਕਲੇਸ਼ ਪਾਈ ਰੱਖਦੀ। ਬਿਨਾ ਗੱਲ ਤੋਂ ਘਰ ਵਿੱਚ ਭਾਂਡੇ ਭੰਨਦੀ ਰਹਿੰਦੀ।

ਅਖ਼ੀਰ ਇੱਕ ਦਿਨ ਬੁੱਢੀ ਨੇ ਘੀਂਚਰ ਨੂੰ ਆਖਿਆ ਕਿ "ਪੁੱਤ ਮੈਨੂੰ ਖੇਤ ਛੰਨ (ਕੁੱਲੀ) ਬੰਨ੍ਹ ਦੇ, ਰਹਿੰਦੀ ਉਮਰ ਮੈਂ ਉਥੇ ਭੋਗ ਲਊਂ। ਬਸ ਤੂੰ ਮੈਨੂੰ ਦੋ ਵੇਲੇ ਦੀ ਰੋਟੀ ਦੇ ਆਇਆ ਕਰੀਂ। ਸਾਰਾ ਦਿਨ ਮੈਂ ਉਥੇ ਵਿਹਲੀ ਬੈਠੀ ਨੇ ਕੀ ਕਰਨਾ, ਇੱਕ ਚਰਖ਼ਾ ਵੀ ਦੇ ਆਈਂ, ਮੈਂ ਸੂਤ ਕੱਤ ਲਿਆ ਕਰੂੰਗੀ।" ਮਾਂ ਦੀ

ਗੱਲ ਸੁਣ ਕੇ ਘੀਂਚਰ ਅੱਖਾਂ ਭਰ ਆਇਆ। ਇੱਕ ਪਾਸੇ ਤੀਵੀਂ ਦੂਸਰੇ ਪਾਸੇ ਮਾਂ। ਵਿਚਾਰਾ ਚੱਕੀ ਦੇ ਪੁੜਾਂ ਵਿਚਕਾਰ ਫਸਿਆ ਹੋਇਆ, ਕਿਧਰ ਜਾਵੇ। ਤੇਰਾਂ ਤਾਲੀ ਤੀਵੀਂ ਨੇ ਫਿਰ ਚਰਿੱਤਰ ਖੇਡਿਆ – "ਲੈ ਇਹ ਕਿਹੜਾ ਕਿਧਰੇ ਚੱਲੀ ਹੈ। ਆਪਣਾ ਖੇਤ ਐ ਆਥਣ-ਸਵੇਰ ਮਿਲ ਲੈਣਾ ਕਰ ਦੇ ਵਿਚਾਰੀ ਦੀ ਆਖ਼ਰੀ ਇੱਛਾ ਪੂਰੀ।

ਫਿਰ ਸਾਰਾ ਦਿਨ ਬੁੜੀ ਦੇ ਚਰਖੇ ਦੀ ਘੂਕਰ ਪੈਂਦੀ ਰਹਿੰਦੀ। ਸਵੇਰੇ-ਸ਼ਾਮ ਘੀਂਚਰ ਟੁੱਕ ਫੜਾ ਆਉਂਦਾ।

ਇੱਕ ਹਨੇਰੀ ਰਾਤ ਦੀ ਗੱਲ ਹੈ ਕਿ ਬੁੜ੍ਹੀ ਨੂੰ ਨੀਂਦ ਨਹੀਂ ਆ ਰਹੀ ਸੀ। ਉਹ ਸੋਚਾਂ ਵਿੱਚ ਗੁੰਮ-ਸੁੰਮ ਬੈਠੀ ਸੀ। ਅਚਾਨਕ ਕਿਧਰੋਂ ਬੜਾ ਤੇਜ਼ ਝੱਖੜ ਝੁੱਲ ਪਿਆ, ਮਗਰੇ ਹੀ ਮੋਹਲੇਧਾਰ ਮੀਂਹ ਵਰ੍ਹ ਪਿਆ। ਸ਼ਿਵਜੀ ਤੇ ਪਾਰਬਤੀ ਉੱਡੇ ਜਾ ਰਹੇ ਸਨ। ਕੁੱਲੀ ਵੇਖ ਕੇ ਉਹ ਦੋ ਘੜੀਆਂ ਝੱਖੜ ਤੇ ਮੀਂਹ ਤੋਂ ਬਚਣ ਮਾਰੇ ਛੰਨ ਦੀ ਓਟ ਲੈ ਕੇ ਖਲੋ ਗਏ।

"ਚੱਲੋ ਇੰਦਰ ਦੇਵਤੇ ਮੂਹਰੇ ਕੀਹਦਾ ਜ਼ੋਰ, ਜਦ ਮੀਂਹ ਹਟ ਗਿਆ, ਤੁਰ ਪਵਾਂਗੇ।"

ਇਹੋ-ਜਿਹੀਆ ਨਿੱਕੀਆਂ-ਨਿੱਕੀਆਂ ਉਹ ਹੌਲੀ-ਹੌਲੀ ਗੱਲਾਂ ਕਰ ਰਹੇ ਸਨ। ਜਦ ਬੁੜ੍ਹੀ ਦੇ ਕੰਨ ਬਲੇਲ (ਅਵਾਜ਼) ਪਈ, ਤਾਂ ਉਹਨੇ ਅੰਦਰ ਆਉਣ ਲਈ ਕਿਹਾ,"ਵੇ ਪੁੱਤ ਅੰਦਰ ਆ ਜਾਓ, ਬਾਹਰ ਮੀਂਹ ਵਿੱਚ ਖੜ੍ਹੇ ਕਿਉਂ ਭਿੱਜਦੇ ਹੋ।"

ਸ਼ਿਵਜੀ ਤੇ ਪਾਰਬਤੀ ਸਾਧਾਰਨ ਮਨੁੱਖਾਂ ਵਾਲਾ ਭੇਸ ਧਾਰਨ ਕਰ ਕੇ ਅੰਦਰ ਲੰਘ ਆਏ। ਬੁੱਢੀ ਨੇ ਉਹਨਾਂ ਨੂੰ ਅੱਗ ਬਾਲ ਕੇ ਸੁਕਾਈ ਜੋ ਕੁੱਲੀ ਅੰਦਰ ਰੁੱਖਾ-ਮਿੱਸਾ ਪਿਆ ਸੀ, ਉਨ੍ਹਾਂ ਅੱਗੇ ਖਾਣ ਲਈ ਧਰਿਆ। ਜਦ ਝੱਖੜ ਤੇ ਮੀਂਹ ਨੇ ਪਿੱਠ ਦਿਖਾਈ ਤਾਂ ਉਹਨਾਂ ਬੁੱਢੀ ਦਾ ਧੰਨਵਾਦ ਕੀਤਾ ਤੇ ਤੁਰ ਪਏ। ਥੋੜ੍ਹੀ ਦੂਰ ਜਾ ਕੇ ਉਹ ਆਪਣੇ ਅਸਲੀ ਰੂਪ ਵਿੱਚ ਫਿਰ ਆ ਗਏ। ਜਦ ਉੱਡਣ ਲੱਗੇ ਤਾਂ ਪਾਰਬਤੀ ਕਹਿੰਦੀ, "ਸੁਆਮੀ ਜੀ ਇਸ ਨੇ ਸਾਡੀ ਬੜੀ ਸੇਵਾ ਕੀਤੀ, ਕੋਈ ਵਰਦਾਨ ਹੀ ਦੇ ਜਾਓ।"

ਸ਼ਿਵਜੀ ਨੇ ਕਿਹਾ,"ਜਿਵੇਂ ਦੇਵੀ ਤੇਰੀ ਇੱਛਾ। ਇਸ ਦਾ ਛੰਨ ਦੀ ਥਾਂ ਮਹਿਲ ਪੈ ਜਾਵੇ। ਜਦ ਕੁੱਲੀ ਦੀ ਮਾਲਕਣ ਹੋ ਕੇ ਇੰਨੀ ਸੇਵਾ ਕਰ ਸਕਦੀ ਹੈ, ਤਾਂ ਮਹਿਲਾਂ ਦੀ ਮਾਲਕ ਹੋ ਕੇ ਕਿੰਨੀ ਕਰ ਸਕਦੀ ਹੈ। ਇੰਨਾ ਆਖ ਕੇ ਉਹ ਉੱਡ ਗਏ।

ਸਵੇਰ ਹੋਈ ਤਾਂ ਬੁੱਢੀ ਦਾ ਕੁੱਲੀ ਦੀ ਥਾਂ ਮਹਿਲ ਪੈ ਗਿਆ। ਉਸ ਨੂੰ ਸਮਝਣ ਵਿੱਚ ਦੇਰ ਨਾ ਲੱਗੀ ਕਿ ਰਾਤ ਵਾਲੇ ਯਾਤਰੀ ਜ਼ਰੂਰ ਰੱਬ ਦਾ ਰੂਪ ਸੀ। ਘੀਂਚਰ ਟੁੱਕ ਲੈ ਕੇ ਆਇਆ ਤਾਂ ਬੌਂਦਲਿਆ ਪਿਆ, "ਬਈ ਮੇਰੀ ਮਾਂ ਦੀ ਕੁੱਲੀ ਕਿਧਰ ਗਈ ਤੇ ਆਹ ਰਾਤੋ-ਰਾਤ ਕਿਹੜਾ ਮਹਿਲ ਖੜ੍ਹਾ ਕਰ ਗਿਆ।"

ਤਦ ਸ਼ਾਮੋ ਨੇ ਹਾਕ ਮਾਰੀ,"ਆਜਾ ਪੁੱਤ ਆਪਣਾ ਹੀ ਮਹਿਲ ਆ। ਰਾਤ ਵਾਲੀ ਗੱਲ ਵੀ ਦੱਸੀ।" ਘਰ ਆ ਕੇ ਘੀਂਚਰ ਨੇ ਆਪਣੀ ਤੀਵੀਂ ਨੂੰ ਦੱਸਿਆ 'ਲੇਖਾ ਮੇਟ ਨਾ ਸਕੇ ਸਖੀਂ ਜੋ ਲਿਖਿਆ ਕਰਤਾਰ'। ਵੇਖ ਮੇਰੀ ਮਾਂ ਜੀਹਨੂੰ ਘਰੋਂ ਕੱਢਿਆ ਸੀ ਉਹਦਾ ਛੰਨ ਦੀ ਥਾਂ ਮਹਿਲ ਬਣ ਗਿਆ। ਨਾਲ ਹੀ ਕਿਵੇਂ ਮਹਿਲ ਬਣਿਆ" ਇਹ ਵੇਰਵਾ ਦੇ ਦਿੱਤਾ। ਬਸ ਫਿਰ ਕੀ ਉਹ ਲੱਗ ਗਈ ਰੋਣ-ਪਿੱਟਣ ਮੈਂ ਤਾਂ ਬਚਦੀ ਆਂ, ਜੇ ਮੇਰੀ ਮਾਂ ਨੂੰ ਵੀ ਉਥੇ ਛੰਨ ਪਾ ਕੇ ਦੇਵੇ। ਨਹੀਂ ਮੈਂ ਵੀ ਚੱਲੀ ਆਪਣੇ ਮਾਪੇ।

ਵਿਚਾਰਾ ਜੋਰੂ ਦਾ ਗ਼ੁਲਾਮ ਕੀ ਕਰ ਸਕਦਾ ਸੀ, ਉਹਨੇ ਸੱਸ ਨੂੰ ਵੀ ਖੇਤ ਕੁੱਲੀ ਪਾ ਦਿੱਤੀ। ਜਿੱਥੇ ਅੱਗੇ ਆਪਣੀ ਮਾਂ ਨੂੰ ਰੋਟੀ ਦੇਣ ਜਾਂਦਾ ਸੀ। ਉਥੇ ਸੱਸ ਲਈ ਵੀ ਲਿਜਾਣ ਲੱਗ ਪਿਆ ਤੇ ਨਾਲ ਹੀ ਇੱਕ ਚਰਖ਼ਾ ਉਹਨੂੰ ਦੇ ਆਇਆ। ਇਸੇ ਤਰਾਂ ਇੱਕ ਦਿਨ ਫਿਰ ਮੀਂਹ-ਹਨੇਰੀ ਆ ਗਿਆ, ਕੁਦਰਤੀ ਸ਼ਿਵਜੀ ਤੇ ਪਾਰਬਤੀ ਲੰਘ ਰਹੇ ਸਨ। ਹੇਠਾਂ ਉੱਤਰ ਕੇ ਨਵੀਂ ਬਣੀ ਹੋਈ ਕੁੱਲੀ ਦੀ ਓਟ ਲੈ ਕੇ ਖਲੋ ਗਏ। ਆਪਸ ਵਿੱਚ ਘੁਸਰ-ਮੁਸਰ ਕਰਦਿਆਂ ਨੂੰ ਘੀਂਚਰ ਦੀ ਸੱਸ ਨੇ ਸੁਣ ਲਿਆ। ਲੱਗ ਪਈ ਰੌਲਾ ਪਾਉਣ। "ਕਿਹੜਾ ਹਰਾਮ ਦਾ ਮੇਰੀ ਕੁੱਲੀ ਨਾਲ ਖਹੀ ਜਾਂਦਾ। ਪਤਾ ਨਹੀਂ ਕਿਹੜਾ ਔਂਤਰਾ ਗਧੇ ਛੱਡ ਜਾਂਦਾ। ਵੇ! ਮਰੋ ਪਰ੍ਹਾਂ ਜਾ ਕੇ, ਮੇਰੀ ਛੰਨ ਢਾਉਣੀ ਆ ਦਫ਼ਾ ਹੋਵੋ ਇਥੋਂ।"

ਜਿੰਨਾ ਚਿਰ ਸ਼ਿਵਜੀ ਤੇ ਪਾਰਬਤੀ ਖੜ੍ਹੇ ਰਹੇ ਓਨਾ ਚਿਰ ਘੀਂਚਰ ਦੀ ਸੱਸ ਜੀਭ ਨੂੰ ਸਾਰੇ ਆਸਣ ਕਰਾਉਂਦੀ ਰਹੀ। ਜਦ ਮੀਂਹ-ਹਨੇਰੀ ਹਟ ਗਏ, ਤਦ ਉਹ ਜਾਣ ਲੱਗੇ ਤਾਂ ਪਾਰਬਤੀ ਕਹਿੰਦੀ,"ਜੀ ਇਹਨੂੰ ਵੀ ਕੁਝ ਦੇ ਚੱਲਦੇ।" ਸ਼ਿਵਜੀ ਮਹਾਰਾਜ ਕਹਿੰਦੇ "ਇਹ ਤਾਂ ਆਪਾ ਨੂੰ ਗਧੇ ਦੱਸਦੀ ਆ, ਗਧੀ ਹੋਵੇਗੀ ਇਹ ਆਪਾ ਕਿਉਂ ਹੋਈਏ।"

ਸਵੇਰੇ ਜਦ ਮਾਂ ਨੂੰ ਘੀਂਚਰ ਨੇ ਸੱਸ ਬਾਰੇ ਪੁੱਛਿਆ,"ਪੁੱਤ ਉਹ ਰਾਤ ਫਿਰ ਆਏ ਸਨ। ਇਹ ਉਹਨਾਂ ਨੂੰ ਗਧੇ ਦੱਸਦੀ ਰਹੀ। ਉਹ ਇਹਨੂੰ ਸਰਾਪ ਦੇ ਗਏ। ਔਹ ਫਿਰਦੀ ਆ ਰੂੜੀਆਂ ਤੇ ਲਿੱਟਦੀ"। ਘਰ ਆ ਕੇ ਉਹਨੇ ਵਹੁਟੀ ਨੂੰ ਦੱਸਿਆ ਕਿ "ਤੇਰੀ ਮਾਂ ਤਾਂ ਸਰਾਪ ਨਾਲ ਗਧੀ ਬਣ ਗਈ। ਕਰ ਲੈ ਗੱਲ,'ਮੂਰਖ ਹਿਕਮਤ (ਹਕੀਮ) ਕਰੇ ਚਤੁਰਾਈ '।" ਅਕਲ ਬਿਨਾਂ ਖੂਹ ਖਾਲੀ ਟੁੱਟਾ ਆਂਡਾ ਭਰਮ ਦਾ ਨਿਕਲਿਆ ਬੇਈਮਾਨ।

ਪਰ ਉਹ ਕਿੱਥੇ ਹਾਰ ਮੰਨਣ ਵਾਲੀ ਸੀ, ਤੁਸੀਂ ਦੋਵਾਂ ਨੇ ਰਲ ਕੇ ਮੇਰੀ ਮਾਂ ਤੋਂ ਬਦਲਾ ਲਿਆ। ਮੈਂ ਤਾਂ ਬਚਦੀ ਆਂ ਜੇਕਰ ਖੇਤ ਵਾਲਾ ਮਹਿਲ ਵਰਗਾ ਘਰ ਮੈਨੂੰ ਲੈ ਕੇ ਦੇਵੇਂ, ਤੇ ਮਾਂ ਨੂੰ ਘਰੋਂ ਕੱਢ ਦੇਵੇਂ। ਨਹੀਂ ਤਾਂ ਮੈਂ ਘਰ ਛੱਡ ਕੇ ਚਲੀ ਜਾਣਾ। ਮਜਬੂਰ ਘੀਂਚਰ ਨੇ ਜਾ ਕੇ ਬੇਬੇ ਨੂੰ ਸਾਰੀ ਕਹਾਣੀ ਦੱਸੀ। "ਮਾਂ ਬਣ ਕੇ ਮਹੀਨਾ ਕੁ ਕਿਧਰੇ ਆਸੇ-ਪਾਸੇ ਰਹਿ ਪੈ, ਉਦੋਂ ਤੱਕ ਮੈਂ ਇਹਨੂੰ ਸਮਝਾ ਲਊਂਗਾ।"

ਬੁੜ੍ਹੀ ਕਹਿੰਦੀ,"ਪੁੱਤ ਕਪੁੱਤ ਹੋ ਸਕਦੇ ਐ, ਮਾਪੇ ਕੁਮਾਪੇ ਨਹੀਂ ਹੋ ਸਕਦੇ। ਤੂੰ ਇੰਝ ਕਰ ਮੇਰਾ ਜਿਊਂਦੀ ਦਾ ਸਿਵਾ ਫੂਕ ਦੇ, ਤੇਰਾ ਰੋਜ਼-ਰੋਜ਼ ਦਾ ਸਿਆਪਾ ਮੁੱਕ ਜਾਊ।"

"ਮਾਂ ਇਹ ਕਿਵੇਂ ਹੋ ਸਕਦਾ ਹੈ, ਲੋਕ ਕੀ ਆਖਣਗੇ"।

"ਅੱਗੇ ਜਿਹੜਾ ਕੁਝ ਕਰਦਾ ਉਹਦੇ ਲਈ ਕਿਹੜਾ ਤੈਨੂੰ ਖੰਡ ਪਾਉਂਦੇ ਹੋਣੇ ਆ"।

"ਇਹ ਗੱਲ 'ਤੇ ਉਸ ਵਿੱਚ ਫ਼ਰਕ ਹੈ"।

"ਤੂੰ ਇੰਝ ਕਰ ਹਰ ਰੋਜ਼ ਦਸ ਕੁ ਪਾਥੀਆਂ ਸਿਵਿਆਂ ਵਿੱਚ ਸੁੱਟ ਆਇਆ ਕਰ। ਜਦ ਮੱਚਣ ਜੋਗੀਆਂ ਹੋ ਗਈਆਂ ਦੱਸ ਦੇਵੀਂ, ਤਦ ਤੱਕ ਰਹਿ ਲੈਣ ਦੇ"।

ਘਰਵਾਲੀ ਨੂੰ ਉਹਨੇ ਮਨਾ ਲਿਆ, ਉਹ ਹਰ ਰੋਜ਼ ਪਾਥੀਆਂ ਸੁੱਟ ਆਇਆ ਕਰੇ ਜਦ ਗੱਡਾ ਕੁ ਪਾਥੀਆਂ ਦਾ ਹੋ ਗਿਆ ਤਦ ਘੀਂਚਰ ਨੇ ਮਾਂ ਨੂੰ ਆ ਕੇ ਕਿਹਾ,"ਚੱਲ ਮਾਂ ਮੱਚਣ ਜੋਗੀਆਂ ਪਾਥੀਆਂ ਹੋ ਗਈਆਂ, ਜੀਅ ਤਾਂ ਨਹੀਂ ਕਰਦਾ ਪਰ ਮੈਨੂੰ ਤੀਵੀਂ ਟਿੱਕਣ ਨਹੀਂ ਦਿੰਦੀ।"

"ਨਾ ਪੁੱਤ ਦਿਲ ਛੋਟਾ ਨਾ ਕਰ ਤੇਰੀ ਖੁਸ਼ੀ ਵਿੱਚ ਮੇਰੀ ਖੁਸ਼ੀ ਐ"। ਉਹਨੇ ਇਸ਼ਨਾਨ ਕਰਕੇ ਚਿੱਟੇ ਕੱਪੜੇ ਪਾਏ 'ਤੇ ਮੂਹਰੇ ਲੱਗ ਕੇ ਤੁਰ ਪਈ।

ਘੀਂਚਰ ਨੇ ਚਿਖਾ ਚਿਣ ਦਿੱਤੀ, ਮਾਂ ਤੂੰ ਉੱਪਰ ਪੈ ਜਾ ਮੈਂ ਘਰੋਂ ਜਾ ਕੇ ਅੰਗਿਆਰੀ ਲੈ ਆਵਾਂ।"

"ਪੁੱਤ ਹੱਸਦਾ-ਵੱਸਦਾ ਰਹਿ, ਮਹਾਰਾਜ ਲੰਬੀ ਉਮਰ ਬਖ਼ਸ਼ੇ। ਪਰ ਮੈਨੂੰ ਆ ਕੇ ਨਾ ਬੁਲਾਈਂ, ਕਿਧਰੇ ਮੇਰਾ ਮਨ ਪਿਘਲ ਜਾਵੇ, ਅੱਗ ਲਾ ਕੇ ਚੁੱਪ-ਚਾਪ ਮੁੜ ਜਾਵੀਂ"।

ਜਦ ਘੀਂਚਰ ਚਲਾ ਗਿਆ ਤਾਂ, ਬੁੜ੍ਹੀ ਦਾ ਕਿਹੜਾ ਮਰਨ ਨੂੰ ਦਿਲ ਕਰਦਾ ਸੀ। ਉਹਨੇ ਚਿਖਾ ਉਂਝ ਹੀ ਚਿਣ ਦਿੱਤੀ ਜਿਵੇਂ ਕੋਈ ਪਿਆ ਹੁੰਦਾ ਹੈ। ਆਪ ਉਹ ਉਥੇ ਕਿਸੇ ਵੱਡੀ ਸਾਰੀ ਮੜ੍ਹੀ ਵਿੱਚ ਲੁਕ ਗਈ। ਘੀਂਚਰ ਅੱਗ ਲਾ ਕੇ ਵਾਪਸ ਮੁੜ ਗਿਆ। ਵਿਚਾਰਾ ਘਰ ਜਾ ਕੇ ਲੁੱਕ-ਲੁੱਕ ਰੋਇਆ ਚੰਦਰੀ ਤੀਵੀਂ ਨੇ ਮੇਰੀ ਮਾਂ ਖੋਹ ਲਈ। ਹਾਏ ! ਰੱਬਾ ਮੈਨੂੰ ਮਾਫ਼ ਕਰੀਂ।

ਉਧਰ ਰਾਤ ਨੂੰ ਕੁਝ ਚੋਰ ਚੋਰੀ ਕਰਕੇ ਆ ਰਹੇ ਸਨ। ਜਦ ਉਹਨਾਂ ਨੇ ਸਿਵਾ ਮੱਚਦਾ ਵੇਖਿਆ ਤਾਂ ਕਹਿੰਦੇ ਯਾਰ ਆਪਾਂ ਚੋਰੀ ਦਾ ਸਮਾਨ ਕਿਉਂ ਨਾ ਇੱਥੇ ਚਾਨਣ ਵਿੱਚ ਬੈਠ ਕੇ ਵੰਡ ਲਈਏ। ਚੋਰਾਂ ਨੇ ਸਿਵੇ ਦੇ ਚਾਨਣ ਵਿੱਚ ਸਮਾਨ ਢੇਰੀ ਕਰ ਲਿਆ। ਚਾਰ ਚੋਰ ਸਨ ਉਹਨਾਂ ਨੇ ਚਾਰ ਬਰਾਬਰ ਦੀਆ ਢੇਰੀਆਂ ਪਾ ਲਈਆਂ। "ਆਪੋ-ਆਪਣੀ ਜਿਹੜੀ ਮਰਜ਼ੀ ਚੱਕ ਲਓ।" ਸਾਰੇ ਮੌਜ-ਮਸਤੀ ਵਿੱਚ ਇੱਕ ਦੂਸਰੇ ਨੂੰ ਆਖ ਰਹੇ ਸਨ। ਬੁੜੀ ਮੜ੍ਹੀ ਵਿੱਚੋਂ ਨਿਕਲ ਕੇ ਕਹਿੰਦੀ,"ਮੇਰੀ ਢੇਰੀ ਕਿਹੜੀ ਐ ਭਾਈ।"

ਬਸ ਫਿਰ ਕੀ ਸੀ ਚੋਰ ਤਾਂ ਭੂਤ-ਭੂਤ ਕਰਦੇ ਸ਼ੂਟ ਵੱਟ ਗਏ। ਬੁੜ੍ਹੀ ਨੇ ਸਮਾਨ ਇੱਕਠਾ ਕੀਤਾ ਤੇ ਘਰ ਆ ਬੂਹਾ ਖੜਕਾਇਆ। ਘੀਂਚਰ ਨੇ ਜਦ ਬੇਬੇ ਵੇਖੀ ਤਾਂ ਕਹਿੰਦਾ,"ਮਾਂ ਤੂੰ ਕਿਧਰੋ ਆ ਗਈ। ਮੈਂ ਤਾਂ ਤੈਨੂੰ ਹੱਥੀਂ ਲਾਂਬੂ ਲਾ ਕੇ ਆਇਆ ਸੀ।"

"ਵੇ ਸਾਹ ਤਾਂ ਲੈ ਦੱਸਦੀ ਆ ਕਿ ਭਾਣਾ ਵਰਤਿਆ ਮੇਰੇ ਨਾਲ ਕਾਹਲਾ ਕਿਉਂ ਪੈਂਦਾ ਐ, ਪਹਿਲਾ ਆਹ ਸਮਾਨ ਤਾਂ ਫੜ ਲੈ"।

"ਮਾਂ ਇਹ ਕੀ ਹੈ, ਨਾਲੇ ਤੂੰ ਕਿਵੇਂ ਬਚ ਗਈ"।

"ਵੇ ! ਪੁੱਤ ਮੈਂ ਜਦ ਧਰਮਰਾਜ ਕੋਲ ਗਈ ਤਾਂ ਉਹ ਕਹਿੰਦਾ ਮਾਈ ਹਾਲੇ ਤਾਂ ਤੇਰੀ ਉਮਰ ਬੜੀ ਪਈ ਐ"।

ਮੈਂ ਕਿਹਾ,"ਧਰਮਰਾਜ ਜੀ ਮੈਂ ਬਹੁਤ ਦੁੱਖੀ ਹਾਂ, ਮੈਨੂੰ ਆਪਣੀ ਸ਼ਰਨ ਰੱਖ ਲਓ"

ਉਹ ਕਹਿੰਦਾ,"ਮਾਈ ਫ਼ਿਕਰ ਕਾਹਦਾ ਜਿੰਨਾ ਮਰਜ਼ੀ ਸੋਨਾ, ਚਾਂਦੀ, ਧਨ-ਦੌਲਤ ਲਿਜਾ ਸਕਦੀ ਹੈਂ ਚੁੱਕ ਕੇ ਲੈ ਜਾ"।

ਇਹ ਪੋਟਲੀ ਵਿੱਚ ਉਹੀ ਸਾਰਾ ਸਮਾਨ ਜਿਹੜਾ ਧਰਮਰਾਜ ਦੇ ਖ਼ਜ਼ਾਨੇ ਵਿੱਚੋਂ ਮੈਂ ਬੁੱਢੀ-ਠੇਰੀ ਚੱਕ ਕੇ ਲਿਆ ਸਕਦੀ ਸੀ। ਨੂੰਹ ਨੇ ਘੀਂਚਰ ਹੱਥੋ ਝਬੁੱਟ ਮਾਰ ਕੇ ਸਮਾਨ ਫੜ੍ਹ ਲਿਆ। "ਜੇ ਭੋਰਾ ਸਮਾਨ ਹੋਰ ਚੁੱਕ ਲਿਆਉਦੀਂ ਤਾਂ ਤੇਰੀ ਜਾਨ ਨਿਕਲਦੀ ਸੀ। ਆਹ ਭੋਰਾ ਸਮਾਨ ਸਿਰ ਵਿੱਚ ਮਾਰਨਾ । ਤੁਸੀਂ ਇੰਝ ਕਰੋ ਜੀ ਹੁਣ ਮੇਰੇ ਵਾਸਤੇ ਰੋਜ਼ ਪਾਥੀਆਂ ਸੁੱਟ ਕੇ ਆਇਆ ਕਰੋ। ਮੈਂ ਲਿਆਊਂ ਪੰਡ ਬੰਨ੍ਹ ਕੇ ਸਾਰੀ ਉਮਰ ਖਾਧਾ ਨਹੀਂ ਮੁੱਕਣਾ।"

ਘੀਂਚਰ ਕਹਿੰਦਾ ਰਹਿਣ ਦੇ, ਪਰ ਉਹ ਕਿਥੇ ਆਖੇ ਲੱਗਦੀ। ਅੜਬ ਕੁੱਕੜ, ਖੁੱਡੇ ਦਾ ਘੌਅ। ਉਹ ਵਿਚਾਰਾ ਹੁਣ ਤੀਵੀਂ ਵਾਸਤੇ ਬਾਲਣ ਸੁੱਟਣ ਲੱਗ ਗਿਆ। ਜਦ ਫਿਰ ਪੋਣੇ ਕੁ ਸੱਤ ਮਣ ਹੋ ਗਿਆ ਤਾਂ ਤੀਵੀਂ ਤੁਰ ਪਈ। ਚੰਗੀ ਤਰਾਂ ਚਿਖਾ ਚਿਣ ਕੇ ਅੱਗ ਲਾ ਦਿੱਤੀ ਤੇ ਘਰ ਆ ਗਿਆ।

ਅੱਧੀ ਕੁ ਰਾਤ ਲੰਘ ਗਈ ਤਾਂ ਘੀਂਚਰ ਉੱਠ-ਉੱਠ ਬਿੜਕਾਂ ਲੈਣ ਲੱਗਾ," ਮਾਂ ਤੂੰ ਤਾਂ ਐਸ ਵੇਲੇ ਤੱਕ ਆ ਗਈ ਸੀ। ਪਰ ਉਹ ਹਾਲੇ ਤੱਕ ਕਿਉਂ ਨਹੀਂ ਆਈ"।

"ਪੁੱਤ ਮੈਂ ਬੁੱਢੀ-ਠੇਰੀ ਸੀ ਨਾਲੇ ਸਮਾਨ ਥੋੜ੍ਹਾ ਸੀ, ਉਹਦੇ ਕੋਲ ਜ਼ਿਆਦਾ ਹੋਊ। ਆ ਜਾਊਗੀ ਹੌਸਲਾ ਰੱਖ"।

"ਮਾਂ ਹੁਣ ਤਾਂ ਚਿੜੀਆਂ ਵੀ ਚੂਕਣ ਲੱਗ ਪਈਆਂ, ਉਹਦਾ ਕਿਤੇ ਨਾਮ-ਨਿਸ਼ਾਨ ਨਹੀਂ"।

"ਮੇਰੇ ਝੱਲੇ ਪੁੱਤਰਾਂ ਨਾਮ-ਨਿਸਾਨ ਤਾਂ ਅਸਲ ਦਾ ਰਹਿੰਦਾ, ਬੇ-ਨਸਲੇ ਦਾ ਨਹੀਂ ਐਵੇਂ ਨੀ ਸਿਆਣੇ ਕਹਿੰਦੇ ਮੱਝ ਲਾਣੇ ਦੀ 'ਤੇ ਧੀ ਘਰਾਣੇ ਦੀ ਚੰਗੀ ਹੁੰਦੀ ਐ" ਪੁੱਤ ਤੂੰ ਛੋਟਾ ਹੁੰਦਾ ਜਦ ਬੋਲਣ ਲੱਗਾ ਤਾ ਕਾਂ ਨੂੰ ਵੇਖ ਕੇ ਸਾਡੇ ਖਹਿੜੇ ਪੈ ਗਿਆ "ਮਾਂ ਕਾਂ"। "ਹਾਂ ਪੁੱਤ ਕਾਂ"। "ਬਾਪੂ ਕਾਂ", ਉਹਨੇ ਵੀ ਕਿਹਾ,"ਕਾਂ ਗੱਲ ਕੀ ਤੂੰ ਜਿੰਨੀ ਵਾਰ ਕਿਹਾ ਅਸੀ ਨਹੀਂ ਅੱਕੇ ਪਰ ਅੱਜ ਤੂੰ ਤੀਵੀਂ ਪਿੱਛੇ ਲੱਗ ਮੈਨੂੰ ਘਰੋਂ ਕੱਢਤਾ" ਪਰ ਮਾੜੇ ਦਾ ਰੱਬ ਹੁੰਦਾ ਮੈਂ ਤਾਂ ਕਿਨਾਰਾ ਕਰ ਗਈ ਸੀ। ਪਰ ਉਹ ਨਾ ਹਟੀ ਅਖ਼ੀਰ ਅੱਤ ਤੇ ਰੱਬ ਦਾ ਵੈਰ ਹੈ।" ਨਾਲ ਹੀ ਸਾਰੀ ਗੱਲ ਦੱਸ ਦਿੱਤੀ ਕਿ "ਗੰਗਾ ਗਈਆਂ ਹੱਡੀਆਂ ਨਹੀਂ ਮੁੜਦੀਆਂ। ਮੈਂ ਤਾਂ ਆਹ ਚਾਲ ਖੇਡੀ ਸੀ। ਤੂੰ ਤਾਂ ਉਹਨੂੰ ਸੱਚੀਂ ਫੂਕ ਆਇਆ।"

ਹੁਣ ਤੱਕ ਘੀਂਚਰ (ਮੂਰਖ) ਦੇ ਸਾਰੀ ਗੱਲ ਸਮਝ ਆ ਗਈ ਸੀ। ਉਹਨੇ ਮਾਂ ਦੇ ਪੈਰੀਂ ਹੱਥ ਲਾ ਕੇ ਮਾਫ਼ੀ ਮੰਗੀ। ਮਾਂ ਨੇ ਮੋਢਿਆਂ ਤੋਂ ਫੜ ਕੇ ਸੀਨੇ ਲਾਇਆ ਪੁੱਤ ਔਲਾਦ ਜਿਹੋ ਜਿਹੀ ਮਰਜ਼ੀ ਹੋਵੇ, ਮਾਂ-ਪਿਉ ਨੂੰ ਉਹੋ ਜਿਹੀ ਹੀ ਪਿਆਰੀ ਲੱਗਦੀ ਹੈ। ਰੰਨਾਂ, ਰੰਨਾਂ ਹੁੰਦੀਆ ਤੇ ਮਾਵਾਂ ਮਾਵਾਂ ਹੀ ਹੁੰਦੀਆਂ। ਤੇਰੀ ਤੀਵੀਂ ਨੇ ਆਪਣਾ ਬੀਜਿਆ ਵੱਢ ਲਿਆ। ਹੁਣ ਮੈਂ ਤੇਰਾ ਚੰਗੇ ਖ਼ਾਨਦਾਨ ਦੀ ਕੁੜੀ ਨਾਲ ਵਿਆਹ ਕਰੂੰਗੀ ਜਿਹੜੀ ਆਪਾਂ ਨੂੰ ਟੁੱਕ ਦੇਣ ਲੱਗੀ ਮੱਥੇ ਤਿਊੜੀ ਨਾ ਪਾਵੇ। ਕਿਉਂਕਿ ਸਿਆਣੇ ਕਹਿੰਦੇ ਆ "ਮੱਚਦਾ ਚੁੱਲ੍ਹਾ ਢਿੱਡ ਵਾਸਤੇ ਰੋਟੀ ਰਾੜ੍ਹ ਸਕਦਾ ਪਰ ਮੱਚਿਆ ਬੰਦਾ ਰੋਟੀ ਵਾਸਤੇ ਢਿੱਡ ਪਾੜ੍ਹ ਸਕਦਾ।"

-------

# ਧਰਮੀ ਰਾਜਾ

ਪੁਰਾਣੇ ਸਮੇਂ ਦੀ ਗੱਲ ਹੈ। ਬਹੁਤ ਸਾਉਣ ਸੁੱਕੇ ਲੰਘ ਗਏ ਤੇ ਮੀਂਹ ਦੀ ਇੱਕ ਬੂੰਦ ਵੀ ਅਸਮਾਨ ਵਿੱਚੋਂ ਨਾ ਪਈ। ਕਾਲ ਪੈਣ ਵਰਗਾ ਹੋ ਗਿਆ ਮਾਨ-ਸਰੋਵਰ ਝੀਲ ਨੂੰ ਤਾਂ ਰੱਬ ਨੇ ਆਵਦੀ ਸ਼ਰੀਕ ਮੰਨ ਕੇ ਇੱਕ ਕਣੀ ਵੀ ਨਾ ਦਿਖਾਈ। ਉਥੇ ਕਾਫੀ ਸਾਰੇ ਹੰਸ-ਹੰਸਣੀਆਂ ਤੇ ਉਨ੍ਹਾਂ ਦਾ ਪਰਿਵਾਰ ਰਹਿੰਦਾ ਸੀ। ਸਮੇਂ ਦੀ ਨਬਜ਼ ਪਛਾਣਦੇ ਹੋਏ ਉਹ ਵਾਰੋ-ਵਾਰੀ ਉਡਾਰੀਆਂ ਮਾਰ ਗਏ। ਅਖ਼ੀਰ ਹੰਸਾ ਦਾ ਇੱਕ ਜੋੜਾ ਰਹਿ ਗਿਆ। ਜਦ ਝੀਲ ਜਵਾ ਸੁੱਕਣ ਕਿਨਾਰੇ ਆਈ ਤਾਂ ਹੰਸਣੀ ਨੇ ਹੰਸ ਨੂੰ ਅੱਖਾਂ ਭਰ ਕੇ ਆਖਿਆ,“ਸਵਾਮੀ ਜੀ ਆਪਣਾ ਅੰਤ ਨੇੜੇ ਜਾਪਦਾ, ਮੈਂ ਤਾਂ ਹਾਲੇ ਔਲਾਦ ਦਾ ਮੂੰਹ ਵੀ ਨਹੀਂ ਦੇਖ ਸਕੀ। ਚੱਲੋ ਜੋ ਰੱਬ ਨੂੰ ਭਾਵੇ।”

ਹੰਸ ਨੇ ਉਸ ਨੂੰ ਹੌਸਲਾ ਦਿੱਤਾ, “ਐਥੋਂ ਕੁਝ ਦੂਰੀ ਤੇ ਉਸ ਦਾ ਦੋਸਤ ਰਾਜਾ ਬਿਕਰਮਜੀਤ ਰਹਿੰਦਾ ਐ। ਸਾਉਣ-ਭਾਦੋਂ ਦੇ ਛੜ੍ਹਾਕੇ ਤਾਂ ਵੱਟ ਨਾਲੋ ਵੱਟ ਛੱਡ ਜਾਂਦੇ ਆ, ਪਰ ਉਥੇ ਪੂਰੀਆ ਲਹਿਰਾਂ-ਬਹਿਰਾਂ ਨੇ। ਕੁਝ ਦਿਨ ਪਹਿਲਾ ਪੰਛੀਆਂ ਦੀ ਇੱਕ ਡਾਰ ਉਧਰੋਂ ਆਈ ਸੀ। ਉਹਨਾਂ ਮੈਨੂੰ ਦੱਸਿਆ। ਚੱਲ ਮਾਰ ਉਡਾਰੀ ਮਿੱਤਰ ਦੀ ਨਗਰੀ ਚੱਲੀਏ।”

ਕੁਝ ਕੁ ਮੀਲਾਂ ਦਾ ਸਫ਼ਰ ਤੈਅ ਕਰਕੇ ਉਹ ਰਾਜੇ ਕੋਲ ਪਹੁੰਚੇ। ਰਾਜੇ ਨੇ ਉਹਨਾਂ ਦੀ ਆਉ-ਭਗਤ ਕੀਤੀ, ਨਾਲ ਹੀ ਅਹਿਲਕਾਰਾਂ ਨੂੰ ਉਹਨਾਂ ਦੀ

ਸੇਵਾ ਵਿੱਚ ਕੋਈ ਕਸਰ ਨਾ ਰਹਿਣ ਬਾਰੇ ਤਾਕੀਦ ਕੀਤੀ, ਕਿਉਂਕਿ ਹੰਸ ਨੇ ਆਪਣਾ ਸਾਰਾ ਦੁਖੜਾ ਰਾਜੇ ਨੂੰ ਦੱਸ ਦਿੱਤਾ ਸੀ। ਰਾਜੇ ਅਤੇ ਉਸ ਦੇ ਪਰਿਵਾਰ ਨੇ ਹੰਸਾਂ ਨੂੰ ਕਿਸੇ ਵੀ ਗੱਲ ਦਾ ਫ਼ਿਕਰ ਨਾ ਕਰਨ ਬਾਰੇ ਆਖਿਆ ਇਹ ਸਭ ਨੂੰ ਪਤਾ ਹੈ ਕਿ ਰਾਜਿਆਂ ਦੇ ਘਰੀਂ ਮੋਤੀਆਂ ਦਾ ਕਾਲ ਨਹੀਂ ਹੁੰਦਾ। ਜਿੰਨਾ ਚਿਰ ਮਰਜ਼ੀ ਮੌਜ-ਮਸਤੀ ਕਰੋ, ਮੋਤੀ ਖਾਣ ਨੂੰ, ਬਾਗ਼ ਟਹਿਲਣ ਨੂੰ ਅਤੇ ਝੀਲ ਅਠਖੇਲੀਆਂ ਕਰਨ ਵਾਸਤੇ।

ਦੋਵੇਂ ਜੀਆਂ ਦੇ ਸਿਰੋਂ ਗੱਡਿਆਂ ਦੇ ਗੱਡੇ ਭਾਰ ਲੱਥ ਗਿਆ। ਦੋਵੇਂ ਪਿਛਲੇ ਦੁੱਖ-ਦਰਦ ਭੁਲਾ ਕੇ ਮੌਜ-ਮਸਤੀ ਵਿੱਚ ਰੁੱਝ ਗਏ। ਰਾਣੀਆਂ ਅਤੇ ਜਵਾਕ ਪਹਿਲਾ ਹੰਸਾਂ ਨਾਲ ਤੇ ਫਿਰ ਉਹਨਾਂ ਦੀ ਔਲਾਦ ਨਾਲ ਹੱਸਦੇ-ਖੇਡਦੇ ਰਹੇ। ਕਈ ਵਰ੍ਹੇ ਹੰਸ-ਹੰਸਣੀ ਰਾਜੇ ਕੋਲ ਰਹੇ। ਜਦ ਮਾਨ-ਸਰੋਵਰ ਝੀਲ ਨੱਕੋ-ਨੱਕ ਭਰ ਗਈ। ਉੱਡਦੀਆਂ ਡਾਰਾਂ ਸੁਨੇਹਾ ਦੇ ਗਈਆਂ ਕਿ "ਸਭ ਜਣੇ ਆਪਣੇ ਬਾਲ ਬੱਚਿਆਂ ਸਮੇਤ ਆ ਗਏ ਨੇ, ਤੁਸੀਂ ਵੀ ਆ ਜਾਓ।"

ਅਖ਼ੀਰ ਸਾਰੇ ਪਰਿਵਾਰ ਨੇ ਰਾਜੇ ਬਿਕਰਮਜੀਤ ਕੋਲੋਂ ਜਾਣ ਦੀ ਇਜਾਜ਼ਤ ਮੰਗੀ ਕਿ "ਤੁਹਾਡਾ ਬਹੁਤ-ਬਹੁਤ ਧੰਨਵਾਦ, ਜਿਨ੍ਹਾਂ ਕਰਕੇ ਸਾਡਾ ਕਾਲ ਬੰਨੇ ਲੱਗਿਆ। ਹੁਣ ਚੱਲਦੇ ਆਂ ਜਿਊਂਦੇ ਰਹੇ ਤਾਂ ਫਿਰ ਮੇਲੇ ਹੋਣਗੇ। ਅਸੀਂ ਕਦੇ ਵੀ ਤੁਹਾਡਾ ਇਹ ਅਹਿਸਾਨ ਨਹੀਂ ਭੁੱਲਦੇ, ਹਮੇਸ਼ਾ ਤੁਹਾਡੇ ਰਿਣੀ ਰਹਾਂਗੇ।"

"ਠੀਕ ਐ ਬਈ ਆਪਣਾ ਘਰ ਤਾਂ ਹਮੇਸ਼ਾ ਯਾਦ ਆਉਂਦਾ, ਚਾਹੇ ਬਹਿਸ਼ਤ ਦੇ ਸਾਰੇ ਸੁੱਖ ਮਿਲ ਜਾਣ। ਜਾਣਾ ਹੈ ਤਾਂ ਤੁਸੀਂ ਜੀ ਸਦਕੇ ਚਲੇ ਜਾਊ ਪਰ ਮੇਰੀ ਇੱਕ ਗੱਲ ਘੁੱਟ ਕੇ ਪੱਲੇ ਬੰਨ੍ਹ ਲਵੋ। ਰਸਤੇ ਵਿੱਚ ਤੁਸੀਂ ਚੁੱਪ-ਚਾਪ ਉੱਡੇ ਜਾਣਾ ਮੇਰਾ ਭੋਰਾ ਵੀ ਜੱਸ ਨਹੀਂ ਗਾਉਣਾ। ਬਥੇਰੇ ਰਾਜਿਆਂ ਦੀਆਂ ਮੇਰੇ ਨਾਲ ਹੱਦਾਂ ਲੱਗਦੀਆਂ ਮਤੇ ਕੋਈ ਉੱਨੀ-ਇੱਕੀ ਹੋ ਜਾਵੇ। ਸਿਆਣੇ ਬਣ ਕੇ ਕਾਂ ਵਾਂਗੂ ਉੱਡੀ ਜਾਇਉ। ਕਾਂ ਜਦ ਉੱਡਦਾ ਹੈ ਤਾਂ ਚੁੱਪ-ਚਾਪ ਤੇ ਜਦ ਬਨੇਰੇ ਬੈਠਦਾ ਹੈ ਤਾਂ ਸੰਘ ਪਾੜਦਾ। ਤੋਤਿਆਂ ਦੀ ਡਾਰ ਰੌਲਾ ਪਾਉਂਦੀ ਉੱਡਦੀ ਹੈ, ਜਦ ਫਲ-ਫਰੂਟ ਖਾਂਦੇ ਹਨ ਤਾਂ ਚੁੱਪ-ਗੜੁੱਪ ਬਸ ਪੱਤਿਆਂ ਨਾਲ

ਹੀ ਰਲ ਜਾਂਦੇ ਹਨ। ਕਾਂ ਵਾਂਗੂ ਘਰ ਜਾ ਕੇ ਵਡਿਆਈ ਕਰ ਲਿਓ, ਮੇਰੀ ਇੰਨੀ ਬੇਨਤੀ ਤੇ ਅਮਲ ਜ਼ਰੂਰ ਕਰਿਓ।"

'ਸਤਿ-ਬਚਨ' ਆਖ ਕੇ ਹੰਸਾਂ ਦਾ ਪਰਿਵਾਰ ਉੱਡ ਪਿਆ, ਉੱਡਦਿਆਂ-ਉੱਡਦਿਆਂ ਕਈਂ ਸ਼ਹਿਰ-ਗਰਾਂ ਲੰਘ ਗਏ, ਗੱਲੀਂ ਪਿਆਂ ਨੂੰ ਇਹ ਖ਼ਿਆਲ ਭੁੱਲ ਗਿਆ ਕਿ "ਅਸੀਂ ਤਾਂ ਰਾਜੇ ਨਾਲ ਵਾਅਦਾ ਕੀਤਾ ਸੀ ਕਿ ਤੇਰਾ ਜੱਸ ਨਹੀਂ ਗਾਉਂਦੇਂ। ਇੱਕ ਹੱਟੇ ਦੂਸਰਾ ਵਡਿਆਈ ਕਰਨ ਲੱਗ ਪਵੇ। ਧੰਨ ਰਾਜਾ ਬਿਕਰਮਜੀਤ ਜਿਸ ਨੇ ਸਾਡਾ ਕਾਲ ਕਟਾਇਆ।"

ਹੁਣ ਜਿਸ ਰਾਜੇ ਦੇ ਰਾਜ ਉੱਪਰੋਂ ਲੰਘ ਰਹੇ ਸਨ। ਜਦ ਉਸ ਦੇ ਕੰਨ ਬਲੇਲ (ਆਵਾਜ਼) ਪਈ ਤਾਂ ਉਹਨੇ ਉਸੇ ਵੇਲੇ ਹੁਕਮ ਦਿੱਤਾ ਕਿ "ਜਾਲ ਲਾ ਕੇ ਕਿਸੇ ਵੀ ਤਰਕੀਬ ਨਾਲ ਹੰਸ ਫੜ ਕੇ ਕੈਦ ਕਰੋ।" ਉਸ ਦੇ ਹੁਕਮ ਦੀ ਤਾਮੀਲ ਕੀਤੀ ਗਈ। ਹੰਸ ਫੜ ਕੇ ਸਲਾਖ਼ਾਂ (ਜੇਲ) ਪਿੱਛੇ ਤਾੜ ਦਿੱਤੇ।

ਮਗਰੋਂ ਗੁੱਸੇ ਨਾਲ ਭਰਿਆ-ਪੀਤਾ ਰਾਜਾ ਹੰਸਾਂ ਕੋਲ ਆਇਆ ਤੇ ਬੋਲਿਆ,"ਬਈ ਮੈਥੋਂ ਵੱਡਾ ਕਿਹੜਾ ਧਰਮੀ ਰਾਜਾ ਜੰਮ ਪਿਆ। ਮੈਂ ਸਵੇਰੇ-ਸੁੱਚੇ ਮੂੰਹ ਸਵਾ ਮਣ (ਪੰਜਾਹ ਕਿਲੋ) ਸੋਨਾ ਪੁੰਨ ਕਰਕੇ ਰੋਟੀ ਖਾਂਦਾ ਹਾਂ। ਤੁਸੀਂ ਵਡਿਆਈ ਕਰੀ ਜਾਂਦੇ ਹੋ ਰਾਜੇ ਬਿਕਰਮਜੀਤ ਦੀ, ਤਕਲੇ ਵਾਂਗੂ ਸਿੱਧੇ ਹੋ ਕੇ ਮੇਰਾ ਜੱਸ ਗਾਓ ਜਾਂ ਫਿਰ ਜੇਲ ਵਿੱਚ ਸੜੋ। ਫ਼ੈਸਲਾ ਤੁਹਾਡੇ ਹੱਥ ਮੈਂ ਤੁਹਾਨੂੰ ਕੁਝ ਦਿਨ ਸੋਚਣ ਦਾ ਮੌਕਾਂ ਦਿੰਦਾ ਹਾਂ।" ਹੰਸ ਵਿਚਾਰੇ ਤਾਂ ਚੱਕੀ ਦੇ ਪੁੜਾਂ ਵਿੱਚ ਫਸ ਗਏ ਕੀ ਕਰਨ 'ਤੇ ਕੀ ਨਾ ਕਰਨ। ਜਦ ਕੁਝ ਦਿਨ ਲੰਘ ਗਏ ਤਾਂ ਰਾਜਾ ਫਿਰ ਹੰਸਾਂ ਦਾ ਹਾਲ ਪੁੱਛਣ ਆਇਆ," ਕਿਉਂ ਕੀ ਹਾਲ ਐ, ਮੋਤੀ ਮਿਲੀ ਜਾਂਦੇ ਆ ਖਾਣ ਨੂੰ ਕਿ ਨਹੀਂ? ਮੈਂ ਤੁਹਾਨੂੰ ਓਨਾ ਚਿਰ ਰਿਹਾਅ ਨਹੀਂ ਕਰਨਾ, ਜਿੰਨਾ ਚਿਰ ਮੈਨੂੰ ਧਰਮੀ ਰਾਜਾ ਨਹੀਂ ਮੰਨਦੇ।"

ਹੰਸਾਂ ਨੇ ਰਾਜੇ ਦੀਆਂ ਲੇਲ੍ਹੜੀਆਂ ਕੱਢੀਆਂ,"ਮਹਾਰਾਜਾ ਤੁਸੀਂ ਜਾਣੋਂ ਜਾਂ ਰਾਜਾ ਬਿਕਰਮਜੀਤ ਅਸਾਡੇ ਤੇ ਕਾਹਨੂੰ ਫੋਕੀ ਧੌਂਸ ਝਾੜਦੇ ਹੋ। ਨੱਥ ਖਸਮ ਹੱਥ, ਕਿਰਤ ਧੱਕੇ ਦੇ, ਜਹਾਂ ਦਾਣੇ ਤਹਾਂ ਖਾਣੇ...। ਰਾਜਾ ਜੀ ਅੰਨ-ਜਲ

ਜ਼ੋਰਾਵਰ ਹੈ। ਹੀਲੇ ਰਿਜ਼ਕ, ਬਹਾਨੇ ਮੌਤ। ਨਾਲੇ ਵਿਚਾਰੇ ਬਿਕਰਮਜੀਤ ਨੂੰ ਕੀ ਪਤਾ ਕਿ ਅਸੀਂ ਮਾਨ-ਸਰੋਵਰ ਝੀਲ 'ਤੇ ਨਹੀਂ ਬਲਕਿ ਤੁਹਾਡੀ ਕੈਦ ਵਿੱਚ ਹਾਂ। ਤੂੰ ਸਾਨੂੰ ਰਿਹਾਅ ਕਰਦੇ ਅਸੀਂ ਤੇਰਾ ਗੁਣ-ਗਾਣ ਕਰਾਂਗੇ।"

"ਇਹ ਗੱਲ ਝੂਠੀ ਕਿ ਮੈਂ ਸਾਰਿਆਂ ਨੂੰ ਛੱਡ ਦੇਵਾਂ, ਤੂੰ ਇਕੱਲਾ ਜਾ ਰਾਜੇ ਕੋਲ ਜੇ ਹਿੰਮਤ ਹੈ ਤਾਂ ਛੁੱਡਾ ਕੇ ਲੈ ਜਾਵੇ। ਨਹੀਂ ਤਾਂ ਉਹ ਵੀ ਮੇਰੀ ਈਨ ਮੰਨ ਲਵੇ ਇਹੀ ਦੋ ਸ਼ਰਤਾਂ ਤੁਹਾਡੀ ਅਜਾਦੀ ਦੀਆਂ।"

ਹੰਸ ਰੋਂਦਾ-ਕੁਰਲਾਂਦਾ ਆਪਣੇ ਮਿੱਤਰ ਰਾਜੇ ਬਿਕਰਮਜੀਤ ਕੋਲ ਗਿਆ। "ਮਹਾਰਾਜ ਬਖ਼ਸ਼ ਲਓ, ਬਹੁਤ ਵੱਡੀ ਗ਼ਲਤੀ ਹੋ ਗਈ, ਜਿਹੜਾ ਅਸੀਂ ਤੁਹਾਡੇ ਤੋਂ ਬੇ-ਵਾਰੇ ਹੋ ਕੇ ਤੁਹਾਡਾ ਜਸ ਗਾਇਆ। ਉਸੇ ਜਸ ਨੇ ਸਾਨੂੰ ਕਸੂਤੇ ਫਸਾਇਆ ਤੇ ਸਾਰੀ ਗੱਲ ਰਾਜੇ ਨੂੰ ਦੱਸੀ। ਹੁਣ ਤੁਸੀਂ ਹੀ ਸਾਡੀ ਬੰਦ-ਖੁਲਾਸੀ ਕਰਵਾਓ।"

"ਠੀਕ ਐ, ਤੂੰ ਚੱਲ ਮੈਂ ਆਉਂਦਾ। ਬੇ-ਫ਼ਿਕਰ ਹੋ ਜਾਓ ਮੈਂ ਹਾਲੇ ਜਿਊਦਾ 'ਤੇ ਮੇਰੇ ਜਿਊਦੇ ਜੀ ਮੇਰੇ ਮਿੱਤਰ ਦੀ ਕੋਈ 'ਵਾ ਵੱਲ ਵੀ ਨਹੀਂ ਝਾਕ ਸਕਦਾ।"

ਹੰਸ ਦੇ ਹੌਸਲੇ ਬੁਲੰਦ ਹੋ ਗਏ। ਉਹ ਚਾਈਂ-ਚਾਈਂ ਵਾਪਸ ਉੱਡ ਆਇਆ। ਰਾਜਾ ਜੀ ਮੈਂ ਦੱਸ ਆਇਆ ਹਾਂ ਕਿ ਅਸੀ ਤੁਹਾਡੀ ਕੈਦ ਵਿੱਚ ਹਾਂ। ਉਹ ਕਿਸੇ ਦਿਨ ਜਰੂਰ ਅਉਣਗੇ।

ਹੰਸ ਮੂੰਹੋਂ ਇਹ ਬਚਨ ਸੁਣ ਕੇ ਰਾਜਾ ਖ਼ੂਬ ਹੱਸਿਆ,"ਮੂਰਖ ਹੰਸ ਬਿਕਰਮਜੀਤ ਨੇ ਤੈਨੂੰ ਟਰਕਾ (ਲਾਰਾ ਲਾ) ਦਿੱਤਾ ਹੈ। ਉਹ ਮੇਰੀ ਬਰਾਬਰੀ ਨਹੀਂ ਕਰ ਸਕਦਾ, ਤੁਸੀਂ ਜੰਮੇ ਹੀ ਮੇਰੀ ਕੈਦ ਵਿੱਚ ਸੜ ਕੇ ਮਰਨ ਲਈ ਹੋ।"

ਰਾਤੋ-ਰਾਤ ਬਿਕਰਮਜੀਤ ਘੋੜੇ 'ਤੇ ਸਵਾਰ ਹੋ ਕੇ ਰਾਜੇ ਦੀ ਨਗਰੀ ਪਹੁੰਚ ਗਿਆ। ਸਵੇਰੇ ਜਦ ਰਾਜਾ ਸੋਨਾ ਵੰਡਣ ਲੱਗਾ ਤਾਂ ਬਿਕਰਮਜੀਤ ਵੀ ਭਿਖਾਰੀ ਦਾ ਭੇਸ ਧਾਰਨ ਕਰਕੇ ਭੀੜ ਵਿੱਚੇ ਹੀ ਰਲ ਗਿਆ। ਇਸ ਤਰ੍ਹਾਂ ਕਈ ਦਿਨ ਰਾਜੇ ਨੇ ਬਿੜਕ ਰੱਖੀ, ਇੰਨਾ ਸੋਨਾ ਰੋਜ਼ ਕਿੱਥੋਂ ਅਉਂਦਾ ਵਾਕਿਆ ਹੀ ਇਸ ਵਿੱਚ ਕੋਈ ਰਾਜ਼ ਹੈ। ਫਿਰ ਵੀ ਰਾਜੇ ਨੂੰ ਕੋਈ ਸਿਰ ਪੈਰ ਨਹੀਂ ਲੱਭ

ਰਿਹਾ ਸੀ। ਪਰ ਉਹਨੇ ਸਬਰ ਰੱਖਿਆ ਤੇ ਮੌਕੇ ਦੀ ਤਾੜ ਵਿੱਚ ਰਿਹਾ।

ਇੱਕ ਰਾਤ ਤੀਜੇ ਪਹਿਰ ਰਾਜੇ ਬਿਕਰਮਜੀਤ ਨੂੰ ਘੋੜੇ ਦੀਆਂ ਪੈੜਾਂ ਦੀ ਆਵਾਜ਼ ਸੁਣਾਈ ਦਿੱਤੀ। ਰਾਜਾ ਚੌਕੰਨਾ ਹੋ ਗਿਆ, ਕੀ ਵੇਖਦਾ ਇਹ ਤਾਂ ਉਹੀ ਸੋਨਾ ਪੁੰਨ ਕਰਨ ਵਾਲਾ ਰਾਜਾ ਹੈ। ਇਹ ਅੱਧੀ ਰਾਤ ਕਿੱਥੇ ਜਾ ਰਿਹਾ ਤੇ ਇਹ ਵੇਖਣ ਲਈ ਬਿਕਰਮਜੀਤ ਨੇ ਘੋੜਾ ਮਗਰ ਲਾ ਦਿੱਤਾ। ਪਰ ਪਿੱਛੇ ਰਿਹਾ ਤੇ ਰਾਜੇ ਦਾ ਘੋੜਾ ਹਨੇਰੇ ਨੂੰ ਚੀਰਦਾ ਹੋਇਆ ਅਖ਼ੀਰ ਇੱਕ ਸਾਧੂ ਦੀ ਕੁਟੀਆ ਅੱਗੇ ਜਾ ਖਲੋਤਾ। ਕੁਝ ਫ਼ਾਸਲੇ ’ਤੇ ਬਿਕਰਮਜੀਤ ਵੀ ਦੜ ਵੱਟ ਕੇ ਸਭ ਕੁਝ ਸੁਣ ਤੇ ਦੇਖ ਰਿਹਾ ਸੀ। ਸੋਨਾ ਪੁੰਨ ਕਰਨ ਵਾਲੇ ਰਾਜੇ ਨੇ ਸਾਧੂ ਦੇ ਸਨਮੁੱਖ ਹੋ ਕੇ ਉਚਾਰਿਆ।

“ਐ ਮੇਰੇ ਗੁਰੂ! ਐ ਮੇਰੇ ਪਰਵਰਦਿਗਾਰ ਮੇਰੇ ਦਰ ਖੜੇ ਸੁਆਲੀ ਤੇ ਮੈਂ ਖੜਾ ਤੁਹਾਡੇ ਦੁਆਰ। ਪਾਓ ਮੇਰੀ ਝੋਲੀ ਖ਼ੈਰ ਕਰੋ ਆਪਣਾ ਭੋਜਨ ਸਵੀਕਾਰ।”

“ਭਗਤਾ ਤੇਰੇ ਬੇੜੇ ਪਾਰ, ਕਰ ਦੁੱਖ ਦੂਰ ਉਹਨਾਂ ਦੇ ਜੋ ਖੜ੍ਹੇ ਤੇਰੇ ਦੁਆਰ। ਮੇਰੇ ਸ਼ਿਸ ਤੇਰਾ ਭੋਜਨ ਸਵੀਕਾਰ।”

ਇੰਨਾ ਹੁਕਮ ਸੁਣਨ ਸਾਰ ਉਬਲਦੇ ਕੜਾਹੇ ਵਿੱਚ ਰਾਜੇ ਨੇ ਛਾਲ ਮਾਰ ਦਿੱਤੀ ਮਿੰਟਾਂ-ਸਕਿੰਟਾਂ ਵਿੱਚ ਪਕੌੜੇ ਵਾਂਗੂ ਤਲ਼ਿਆ ਗਿਆ। ਗੁਰੂ ਜੀ ਨੇ ਛਕ ਲਿਆ, ਹੱਡੀਆਂ ਨੂੰ ਮਨੁੱਖੀ ਢਾਚੇ ਵਾਂਗੂ ਚਿਣ ਕੇ ਉੱਪਰ ਕਰਮੰਡਲ ਵਿੱਚੋਂ ਜਲ ਛਿੜਕਿਆ। ਰਾਜਾ ਰਾਮ-ਰਾਮ ਕਰਦਾ ਉੱਠ ਕੇ ਬੈਠ ਗਿਆ। ਸਾਧੂ ਨੇ ਕੁੱਟੀਆ ਅੰਦਰੋ ਇੱਕ ਗੋਦੜੀ ਤੇ ਡੰਡਾ ਲਿਆਂਦਾ। ਰਾਜੇ ਦੇ ਸਨਮੁੱਖ ਹੋ ਕੇ ਉਹਨੇ ਮੂੰਹ ਵਿੱਚ ਜਾਪ ਕਰਕੇ ਗੋਦੜੀ ਵਿੱਚ ਡੰਡਾ ਮਾਰਿਆ ਸਵਾ ਮਣ ਸੋਨਾ ਵਿੱਚੋਂ ਝੜ ਪਿਆ। ਰਾਜੇ ਨੇ ਗੰਢ ਬੰਨ੍ਹੀ, ਸਾਧੂ ਦਾ ਧੰਨਵਾਦ ਕੀਤਾ ਅਤੇ ਘੋੜੇ ’ਤੇ ਸਵਾਰ ਹੋ ਕੇ ਮਹਿਲੀਂ ਪਹੁੰਚ ਗਿਆ। ਸਵੇਰੇ ਬਿਕਰਮਜੀਤ ਨੇ ਸੁੱਚੇ ਮੂੰਹ ਉਸੇ ਗੱਠੜੀ ਵਿੱਚੋਂ ਸੋਨਾ ਵੰਡਦਾ ਦੇਖਿਆ।

ਸਾਰਾ ਦਿਨ ਰਾਜਾ ਮਨ ਨਾਲ ਸੋਚ-ਵਿਚਾਰ ਕਰਦਾ ਰਿਹਾ। ਅਖ਼ੀਰ ਉਸ ਦੀਆਂ ਅੱਖਾਂ ਵਿੱਚ ਚਮਕ ਆਈ। ਉਹਨੇ ਰੱਬ ਨੂੰ ਹਾਜ਼ਿਰ-ਨਾਜ਼ਰ ਸਮਝ ਕੇ

ਆਪਣੀ ਵਿਉਂਤ ਨੂੰ ਅੰਜਾਮ ਦਿੱਤਾ। ਪੈਰ ਦੇ ਅੰਗੂਠੇ ਤੋਂ ਲੈ ਕੇ ਧੌਣ ਤੱਕ ਸਾਰਾ ਸਰੀਰ ਚਾਕੂ ਨਾਲ ਪੱਛ (ਚੀਰ) ਲਿਆ। ਸਾਧੂ ਦੀ ਕੁੱਟੀਆ ਨੇੜੇ ਜਾ ਕੇ ਪਹਿਲਾਂ ਉਨ੍ਹਾਂ ਪੱਛਾਂ ਵਿੱਚ ਲੂਣ-ਮਿਰਚਾਂ ਭਰ ਲਈਆਂ। ਜਿਨ੍ਹਾਂ ਦੇ ਲੱਗਣ ਨਾਲ ਰਾਜਾ ਬਹੁਤ ਤੜਪਿਆ ਪਰ ਫਿਰ ਵੀ ਡਿੱਗਦਾ-ਢਹਿੰਦਾ ਉਸ ਰਾਜੇ ਦੇ ਪਹੁੰਚਣ ਤੋਂ ਪਹਿਲਾ ਸਾਧੂ ਦੀ ਕੁਟੀਆ ਪੁੱਜ ਗਿਆ। ਸਾਧੂ ਦੇ ਸਨਮੁੱਖ ਹੋ-ਕੇ ਉਹੀ ਸ਼ਬਦ ਉਚਾਰੇ,"ਐ ਮੇਰੇ ਗੁਰੂ,....। "

"ਭਗਤਾ ਤੇਰੇ ਬੇੜੇ ਪਾਰ..।"

ਰਾਜੇ ਨੇ ਗਰਮ ਤੇਲ ਦੇ ਕੜਾਹੇ ਵਿੱਚ ਧੜੰਮ ਦੇਣੇ ਛਾਲ ਮਾਰਤੀ। ਜਦ ਰੜ੍ਹ ਗਿਆ ਤਾਂ ਸਾਧੂ ਨੇ ਛੱਕਿਆ ਤਾਂ ਉਸ ਦੀ ਰੂਹ ਪ੍ਰਸੰਨ ਹੋ ਗਈ ਅੱਗੇ ਫ਼ੋਕਾ ਤੇ ਬੇ-ਸੁਆਦਾ ਹੁੰਦਾ ਸੀ। ਪਰ ਅੱਜ ਤਾਂ ਅਨੰਦ ਆ ਗਿਆ। ਜਦ ਹੱਡੀਆਂ ਇੱਕਠੀਆਂ ਕਰ ਕੇ ਜਲ ਦਾ ਛਿੱਟਾ ਦਿੱਤਾ ਤਾਂ ਰਾਜਾ ਰਾਮ-ਰਾਮ ਕਰਦਾ ਉੱਠ ਪਿਆ। ਆਪਣੇ ਪੱਕੇ ਚੇਲੇ ਦੀ ਥਾਂ ਜਦ ਬਿਕਰਮਜੀਤ ਡਿੱਠਾ ਤਾਂ ਸਾਧੂ ਨੇ ਅੰਤਰ ਧਿਆਨ ਹੋ-ਕੇ ਸਭ ਬੁੱਝ ਲਿਆ।

"ਹੇ ਰਾਜਨ,ਹੇ ਭਲੇ ਪੁਰਖ ਤੂੰ ਕਿਉਂ ਆਪਣੇ ਸਰੀਰ ਨੂੰ ਇੰਨਾ ਕਸ਼ਟ ਦਿੱਤਾ। ਇੰਨਾ ਦਰਦ ਆਪ ਸਹਿਣ ਕਰਕੇ ਮੇਰੀ ਖੁਰਾਕ ਬਣਿਆ ਤੇ ਉਹ ਵੀ ਇੰਨੀ ਸੁਆਦ ਕਿ ਮੇਰੀ ਰੂਹ ਖੁਸ਼ ਹੋ ਗਈ। ਮੰਗ ਕੀ ਮੰਗਦਾਂ।"

"ਨਹੀਂ ਗੁਰੂ ਜੀ ਤੁਹਾਡਾ ਦਿੱਤਾ ਬਹੁਤ ਕੁਝ ਹੈ।"

"ਸਾਧੂ ਤੁੱਠੇ ਹਨ ਮੰਗ ਬੱਚਾ, ਦੂਸਰਾ ਬਚਨ ਹੈ।"

"ਗੁਰੂ ਜੀ ਤੁਹਾਡੀ ਪਹਿਲਾ ਹੀ ਬੜੀ ਮਿਹਰ ਹੈ।"

"ਭਗਤਾ ਆਖ਼ਰੀ ਬਚਨ ਹੈ, ਮੰਗ ਲੈ ਜੋ ਕੁਝ ਚਾਹੀਦਾ।"

"ਗੁਰੂ ਜੀ ਥੈਲਾ ਤੇ ਗੋਦੜੀ ਦੇ ਦਿਉ।"

"ਭਗਤਾ ਇਹ ਕਿਸੇ ਦੀ ਅਮਾਨਤ ਹੈ, ਕੁਝ ਹੋਰ ਮੰਗ ਲੈਂਦਾ।"

"ਬੇਸੱਕ ਗੁਰੂ ਜੀ ਮੰਗ ਲੈਂਦਾ,ਪਰ ਇਸ ਵੇਲੇ ਜ਼ਰੂਰਤ ਇਸੇ ਹੀ ਚੀਜ਼ ਦੀ ਹੈ। ਤੁਸੀਂ ਬੇ-ਫ਼ਿਕਰ ਰਹੋ ਮੈਂ ਦੇਣੀ ਵੀ ਉਸੇ ਨੂੰ ਹੈ।" ਮਗਰੋਂ ਰਾਜੇ ਨੇ ਹੰਸਾਂ ਵਾਲੀ ਸਾਰੀ ਗੱਲ ਸੁਣਾ ਦਿੱਤੀ।

ਸਾਧੂ ਨੇ ਆਪਣਾ ਪ੍ਰਣ ਪੂਰਾ ਕੀਤਾ, ਬਿਕਰਮਜੀਤ ਨੌਂ-ਬਰ-ਨੌਂ ਹੋ ਕੇ ਧੰਨਵਾਦ ਆਖ ਚਲਾ ਗਿਆ। ਜਦ ਦੂਸਰੇ ਰਾਜੇ ਨੇ ਆ ਕੇ ਪੁਕਾਰ ਕੀਤੀ ਤਾਂ ਸਾਧੂ ਨੇ ਇਹ ਕਹਿ ਕਿ 'ਫ਼ਲ ਨੀਵਿਆਂ ਰੁੱਖਾਂ ਨੂੰ ਲੱਗਦੇ ਸਿੰਬਲਾ ਤੂੰ ਮਾਣ ਨਾ ਕਰੀਂ, ਜਾ ਰਾਜਨ ਰੱਬ ਭਲੀ ਕਰੂ।" ਰਾਜਾ ਮਣ-ਮਣ ਦੇ ਪੈਰ ਘੜੀਸਦਾ ਮਸਾਂ ਘੋੜੇ ਤੱਕ ਪਹੁੰਚਿਆ। ਸਵੇਰੇ ਖ਼ਜ਼ਾਨੇ ਵਿੱਚੋਂ ਸੋਨਾ ਵੰਡ ਦਿੱਤਾ। ਦੂਸਰੇ ਦਿਨ ਵੀ ਤੇ ਤੀਸਰੇ ਦਿਨ ਵੀ ਹੌਲੀ-ਹੌਲੀ ਖ਼ਜ਼ਾਨਾ ਖ਼ਾਲੀ ਹੋ ਗਿਆ ਲੋਕ ਹਾਹਾਕਾਰ ਮਚਾਉਣ ਲੱਗੇ। ਰਾਜਾ ਸ਼ਰਮ ਮਾਰਾ ਬਾਹਰ ਨਾ ਨਿਕਲੇ। ਜਦ ਸੂਹੀਏ ਨੇ ਖ਼ਬਰ ਭੇਜੀ, ਕਿ ਮਹਾਰਾਜ ਬਿਕਰਮਜੀਤ ਰਾਜੇ ਦੀਆਂ ਘੀਸੀਆਂ ਹੋ ਗਈਆਂ। ਆ ਜਾਓ, ਤਦ ਰਾਜਾ ਬਿਕਰਮਜੀਤ ਉਸ ਦੇ ਮਹਿਲੀਂ ਪੁੱਜਾ।

"ਕਿਉਂ ਬਈ ਸਵਾ ਮਣ ਸੋਨਾ ਪੁੰਨ ਕਰਨ ਵਾਲਾ ਰਾਜਾ ਕਿਧਰ ਗਿਆ, ਪਰਜਾ ਤਾਂ ਤੇਰੀ ਜੈ-ਜੈ ਕਰਦੀ ਸੀ ਪਰ ਅੱਜ ਕੀ ਹੋ ਗਿਆ ਨਵੀ ਵਹੁਟੀ ਵਾਂਗੂ ਮੂੰਹ ਲੁਕਾਈ ਬੈਠਾ।"

"ਹੇ ਰਾਜਨ! ਮੈਂ ਕੀ ਦੱਸਾਂ, ਜਿਹੜੀ ਮੇਰੇ ਨਾਲ ਹੋਈ ਐ ਕਿਸੇ ਵੈਰੀ ਨਾਲ ਵੀ ਮਹਾਰਾਜ ਨਾ ਕਰੇ।" ਰਾਜੇ ਆਪਣੀ ਹੱਡ-ਬੀਤੀ ਦੱਸਣੀ ਚਾਹੁੰਦਾ ਸੀ। ਪਰ ਰਾਜੇ ਬਿਕਰਮਜੀਤ ਨੇ ਰੋਕ ਦਿੱਤਾ।

"ਮੈਨੂੰ ਪਤਾ ਹੈ, ਰਾਜਾ ਜੀ ਤੁਸੀਂ ਕਿਹੜੀ ਸੋਨੇ ਦੀ ਖਾਣ ਵਿੱਚੋਂ ਸੋਨਾ ਲਿਆ ਕੇ ਦਿੰਦੇ ਸੀ।" ਰਾਜੇ ਨੇ ਸਾਧੂ ਵਾਲੀ ਸਾਰੀ ਗੱਲ ਸੁਣਾ ਦਿੱਤੀ। ਜਿਸ ਨੂੰ ਸੁਣ ਕੇ ਰਾਜੇ ਦੇ ਦਿਮਾਗ਼ ਦੇ ਕਪਾਟ ਖੁੱਲ ਗਏ। ਉਹ ਰਾਜੇ ਬਿਕਰਮਜੀਤ ਦੇ ਚਰਨਾ ਵਿੱਚ ਡਿੱਗ ਪਿਆ ਤੇ ਆਖਿਆ,"ਰਾਜਾ ਜੀ ਤੁਸੀਂ ਧੰਨ ਹੋ।"

"ਉਹ ਰੱਬ ਦੇ ਬੰਦਿਆ, ਇਹ ਮਾਇਆ ਧੁੱਪ-ਛਾਂ ਵਰਗੀ ਐ। ਜਦ ਧੁੱਪ ਛਾਂ ਨਹੀਂ ਟਿਕ ਸਕਦੀ ਤਾਂ ਮਾਇਆ ਕਿਵੇਂ ਟਿੱਕ ਸਕਦੀ ਹੈ। ਤੂੰ ਇਸ 'ਤੇ ਮਾਣ ਕਰਦਾ ਸੀ ਤੇਰਾ ਮਾਣ ਤੋੜਨ ਵਾਸਤੇ ਮੈਂ ਇਹ ਕੌਤਕ ਕੀਤਾ ਸੀ। ਇਹ ਲੈ ਆਪਣੀ ਅਮਾਨਤ ਗੋਦੜੀ ਤੇ ਡੰਡਾ ਆਹ ਮੰਤਰ ਉਚਾਰਨ ਕਰਕੇ ਇਸ ਉੱਪਰ ਡੰਡਾ ਮਾਰੀਂ ਸਵਾ ਮਣ ਸੋਨਾ ਝੜ ਪਊ। ਜਾ ਗਰੀਬਾਂ ਦਾ ਭਲਾ ਕਰ,

ਹੁਣ ਤੈਨੂੰ ਇਹਨੂੰ ਪ੍ਰਾਪਤ ਕਰਨ ਵਾਸਤੇ ਤੇਲ ਵਿੱਚ ਸੜਨਾ ਨਹੀਂ ਪੈਣਾ। ਤੇਰੀ ਅਮਾਨਤ ਮੈਂ ਤੈਨੂੰ ਸੌਂਪ ਦਿੱਤੀ ਹੁਣ ਮੇਰੀ ਅਮਾਨਤ ਮੈਨੂੰ ਸੌਂਪ ਦੇ ਭਾਵ ਹੰਸ ਰਿਹਾਅ ਕਰਦੇ।

ਵਾਹ ਰਾਜਨ ਵਾਹ! ਤੂੰ ਵਾਕਿਆ ਹੀ ਮਹਾਨ ਹੈ। ਮੈਂ ਤਾਂ ਲੋਕਾਂ ਵਿੱਚ ਚਰਚੇ ਕਰਾਉਣ ਵਾਸਤੇ ਕਸ਼ਟ ਭੋਗਦਾ ਸੀ। ਪਰ ਤੂੰ ਤਾਂ ਆਪਣੇ ਮਿੱਤਰ ਹੰਸ ਦੇ ਪਰਿਵਾਰ ਲਈ ਮੈਥੋਂ ਦੂਣਾ ਕਸ਼ਟ ਭੋਗਿਆ। ਰਾਜਾ ਆਪ ਖੁਸ਼ੀ-ਖੁਸ਼ੀ ਜਾ ਕੇ ਹੰਸਾਂ ਨੂੰ ਲੈ ਆਇਆ ਤੇ ਉਹਨੇ ਰਾਜੇ ਬਿਕਰਮਜੀਤ ਅਤੇ ਹੰਸਾਂ ਤੋਂ ਆਪਣੀ ਗ਼ਲਤੀ ਦੀ ਮਾਫ਼ੀ ਮੰਗੀ। ਅੱਗੇ ਤੋਂ ਉਹ ਵੀ ਰਾਜੇ ਬਿਕਰਮਜੀਤ ਵਰਗਾ ਧਰਮੀ ਰਾਜਾ ਬਣ ਗਿਆ।

-------

# ਫੁਕਰਾ ਬਘਿਆੜ

ਇੱਕ ਸ਼ੇਰ ਤੇ ਬਘਿਆੜ ਦੀ ਪੱਕੀ ਦੋਸਤੀ ਸੀ। ਦੋਵੇਂ ਇੱਕ-ਦੂਜੇ ਦੇ ਸਾਹ 'ਚ ਜਿਊਂਦੇ ਸਨ। ਅਕਸਰ ਇੱਕਠੇ ਹੀ ਖਾਂਦੇ-ਪੀਂਦੇ ਤੇ ਆਪਣੇ ਪਰਿਵਾਰ ਸਬੰਧੀ ਗੱਲਾਂ-ਬਾਤਾਂ ਕਰਦੇ ਰਹਿੰਦੇ। ਇੱਕ ਦਿਨ ਸ਼ੇਰ ਨੇ ਆਖਿਆ,"ਭਰਾਵਾ ਤੇਰੀ ਭਾਬੀ ਮੈਨੂੰ ਹਰ ਰੋਜ਼ ਆਖਦੀ ਹੈ ਕਿ ਆਪਣੇ ਦੋਸਤ ਬਘਿਆੜ ਨੂੰ ਪਰਿਵਾਰ ਸਮੇਤ ਰਾਤ ਦੇ ਖਾਣੇ ਦਾ ਨਿਉਂਦਾ ਦੇ ਕੇ ਆ। ਸਾਡੀ ਵੀ ਜਾਣ-ਪਛਾਣ ਹੋ ਸਕੇ, ਮੈਂ ਤੇ ਬੱਚੇ ਉਸ ਪਰਿਵਾਰ ਦੇ ਭੇਤੀ ਤਾਂ ਹੋ ਸਕੀਏ"। ਯਾਰਾ ਆਪਾਂ ਸਵੇਰੇ ਹੀ ਤੇਰਾ ਉਲਾਂਭਾ ਲਾਹ ਦਿੰਦੇ ਹਾਂ। ਮੈਂ ਸਮੇਤ ਪਰਿਵਾਰ ਆ ਜਾਊਂ।

ਦੂਸਰੇ ਦਿਨ ਬਘਿਆੜ ਤੀਵੀਂ ਤੇ ਜਵਾਕ ਲੈ ਕੇ ਪਹੁੰਚ ਗਿਆ। ਸ਼ੇਰਨੀ ਘੋਰਨੇ ਦੀ ਨੁੱਕਰੇ ਜਵਾਕ ਲੈ ਕੇ ਬੈਠੀ ਸੀ। ਸ਼ੇਰ ਨੇ ਉਹਨੂੰ ਬਘਿਆੜ ਦੇ ਆਉਣ ਦੀ ਖ਼ਬਰ ਦਿੱਤੀ। ਕੁਝ ਚਿਰ ਉਡੀਕ ਤੋਂ ਬਾਦ ਸ਼ੇਰ ਫਿਰ ਉੱਠ ਕੇ ਗੁਫ਼ਾ 'ਚ ਗਿਆ। ਘਰ ਆਏ ਮਹਿਮਾਨ ਨੂੰ ਬੇ-ਈਮਾਨਾ ਨਹੀਂ ਕਰੀਦਾ, ਬਾਹਰ ਆ ਕੇ ਦੁਆ-ਸਲਾਮ ਕਰ। ਪਰ ਉਹ ਫਿਰ ਨਾ ਆਈ ਅੰਦਰ ਹੀ ਰਹੀ। ਜਦ ਤੀਸਰੀ ਵਾਰ ਸ਼ੇਰ ਜਾਣ ਲੱਗਾ ਤਾਂ ਤਦ ਤੱਕ ਉਹਦਾ ਬੱਚਾ ਰੋਣ ਲੱਗ ਪਿਆ।

"ਇਹ ਬੱਚਾ ਕਾਹਤੋਂ ਰੋ ਰਿਹਾ ਹੈ, ਕਿਧਰੇ ਢਿੱਲਾ-ਮੱਠਾ ਤਾਂ ਨਹੀਂ।"

"ਜੀ ਇਹ ਮਾਸ ਮੰਗਦਾ।"

"ਜਿਹੜਾ ਕੱਲ੍ਹ ਲਿਆਂਦਾ ਸੀ, ਉਹ ਮੁੱਕ ਗਿਆ, ਉਹ ਦੇ-ਦੇ"।

"ਜੀ ਉਹ ਨੀ ਖਾਂਦਾ, ਕਹਿੰਦਾ ਬੇਹਾ ਹੋ ਗਿਆ ਸੱਜਰਾ ਖਾਣਾ ਹੈ"।

ਸ਼ੇਰ ਕਹਿੰਦਾ,"ਇਹ ਕਿਹੜੀ ਗੱਲ ਹੈ। ਮੈਂ ਹੁਣੇ ਜਾ ਕੇ ਸੱਜਰਾ ਮਾਸ ਲੈ ਅਉਂਦਾ ਹਾਂ, ਨਾਲੇ ਮਹਿਮਾਨ ਖਾ ਲੈਣਗੇ। ਵੇਖ ਫਿਰ ਮੇਰੀਆਂ ਅੱਖਾਂ ਲਾਲ ਨੇ?

"ਜੀ ਬਿਲਕੁਲ ਲਾਲ ਸੁਰਖ਼ ਪੱਕੀ ਮਿਰਚ ਵਰਗੀਆ"।

"ਵੇਖ ਮੇਰੀ ਧੌਣ ਦੇ ਵਾਲ ਖੜ੍ਹੇ ਆ ਕਿ ਨਹੀਂ"?

"ਹਾਂ ਸੁਆਮੀ ਜੀ,ਬਿਲਕੁੱਲ ਖੜ੍ਹੇ ਆ"।

"ਵੇਖ ਮੇਰਾ ਪੂੰਛ-ਡੰਡ ਖੜ੍ਹਾ ਕਿ ਨਹੀਂ"?

ਸ਼ੇਰਨੀ ਕਹਿੰਦੀ ਹਾਂ ਸੁਆਮੀ ਜੀ ਖੜ੍ਹਾ"।

ਸ਼ੇਰ ਨੇ ਦਹਾੜ ਮਾਰੀ ਤੇ ਗੁਫ਼ਾ 'ਚੋਂ ਬਾਹਰ ਚਲਾ ਗਿਆ। ਜਾਂਦੇ ਨੂੰ ਮੂਹਰੇ ਹਿਰਨ ਮਿਲ ਪਿਆ। ਪੰਜੇ ਨਾਲ ਮਾਰ ਦਿੱਤਾ ਤੇ ਲਿਆ ਸੁੱਟਿਆ ਸ਼ੇਰਨੀ ਮੂਹਰੇ ਉਹਨੇ ਕੁੱਝ ਬੱਚੇ ਨੂੰ ਦੇ ਕੇ ਚੁੱਪ ਕਰਾ ਦਿੱਤਾ। ਬਾਕੀ ਘਰ ਆਏ ਮਹਿਮਾਨਾਂ ਨੂੰ ਪਰੋਸ ਦਿੱਤਾ। ਉਹ ਨਾਲੇ ਖਾਂਦੇ ਰਹੇ ਨਾਲੇ ਇੱਧਰ-ਉੱਧਰ ਦੀਆਂ ਗੱਲਾਂ ਕਰਦੇ ਰਹੇ। ਮਗਰੋਂ ਉਹ ਇਜਾਜ਼ਤ ਲੈ ਕੇ ਆਪਣੇ ਟਿਕਾਣੇ ਵੱਲ ਤੁਰ ਪਏ। ਸਾਰੇ ਰਾਹ ਬਘਿਆੜੀ ਸ਼ੇਰ ਦੀ ਬਹਾਦਰੀ ਦੀਆਂ ਗੱਲਾਂ ਕਰਦੀ ਆਈ। ਬਘਿਆੜ ਮਨੋ-ਮਨੀ ਮੱਚੀ ਜਾਵੇ "ਸਾਲੀ ਰੰਨ ਮੇਰੀ ਆ, ਸਿਫ਼ਤਾਂ ਉਹਦੀਆ ਕਰਦੀ ਹੈ। ਕੋਈ ਨਾ ਦਿਖਾਉਂਦਾ ਇਹਨੂੰ ਕਿਸੇ ਦਿਨ ਭੰਬੂ ਤਾਰੇ।"

ਕੁਝ ਦਿਨਾਂ ਬਾਅਦ ਬਘਿਆੜ ਨੇ ਸ਼ੇਰ ਨੂੰ ਕਿਹਾ,"ਯਾਰ ਕਦੇ ਸਾਡੇ ਗ਼ਰੀਬਾਂ ਦੇ ਘਰੀਂ ਵੀ ਚਰਨ ਪਾ। ਤੇਰੀ ਭਾਬੀ ਵੀ ਕਹਿੰਦੀ ਤੂੰ ਕਿੱਡਾ ਢੀਠ ਐ ਅਗਲੇ ਦੇ ਛਕ ਆਇਆ, ਆਵਦੇਂ ਵਾਰੀ ਬੂਹਾ ਭੇੜ ਲਿਆ।

ਸ਼ੇਰ ਨੇ "ਸਤਿ-ਬਚਨ" ਆਖਿਆ ਤੇ ਦੂਸਰੇ ਦਿਨ ਪਹੁੰਚ ਗਿਆ।

ਬਘਿਆੜ ਨੇ ਪਹਿਲਾਂ ਹੀ ਬਘਿਆੜੀ ਸਿਖਾਈ ਹੋਈ ਸੀ। ਉਹਨੇ ਜਵਾਕ ਰੁਆ ਦਿੱਤਾ। ਤਾਂ ਸ਼ੇਰ ਨੇ ਪੁੱਛਿਆ,"ਇਹ ਜਵਾਕ ਕਾਹਤੋਂ ਰੋਂਦਾ"।

"ਜੀ ਮਾਸ ਮੰਗਦਾ"।

"ਜਿਹੜਾ ਕੱਲ੍ਹ ਲਿਆਂਦਾ ਸੀ, ਉਹ ਮੁੱਕ ਗਿਆ"।

"ਜੀ ਉਹ ਬੇਹਾਂ ਨਹੀਂ ਖਾਦਾ"।

"ਵੇਖ ਮੇਰੀਆ ਅੱਖਾਂ ਲਾਲ ਹੈ"?

"ਜੀ ਲਾਲ, ਬਿਲਕੁੱਲ ਲਾਲ"?

"ਵੇਖ ਮੇਰੀ ਧੌਣ ਦੇ ਵਾਲ ਖੜ੍ਹੇ ਨੇ ਕਿ ਨਹੀਂ"?

"ਜੀ ਸੁਆਮੀ ਖੜ੍ਹੇ ਨੇ"।

"ਹੱਛਾਂ ਫ਼ਿਰ ਵੇਖ ਮੇਰਾ ਪੂੰਛ-ਡੰਡ ਖੜ੍ਹਾ ਕਿ ਨਹੀਂ'?

"ਜੀ ਉਹ ਵੀ ਖੜ੍ਹਾ ਹੈ"।

ਬਘਿਆੜ ਨੇ ਪੰਜਿਆਂ ਨਾਲ ਮਿੱਟੀ ਪੱਟ ਕੇ ਧੂੜਾਂ ਅੰਬਰੀਂ ਚਾੜ੍ਹਤੀਆਂ। ਜਦ ਸਾਹਮਣੇ ਸ਼ਿਕਾਰ ਨਜ਼ਰ ਆਇਆ ਤਾਂ ਦੌੜ ਪਿਆ। ਸਿਕਾਰ ਕਾਹਦਾ ਸੀ। ਵਿਚਾਰਾ ਗਊ ਦਾ ਜਾਇਆ ਕਿਸੇ ਜੱਟ ਨੇ ਰੱਜ ਕੇ ਵਾਹ ਕੇ ਛੱਡ ਦਿੱਤਾ ਕਿਉਂਕਿ ਹੁਣ ਬੁੱਢਾ ਹੋ ਗਿਆ ਸੀ। ਉਹਦੇ ਕੰਮ ਦਾ ਨਹੀਂ ਰਿਹਾ, ਰਹਿੰਦਾ-ਖੂੰਹਦਾ ਕਾਵਾਂ ਦਾ ਠੂੰਗੇ ਮਾਰ-ਮਾਰ ਸਤਾਇਆ ਪਿਆ ਸੀ। ਜਦ ਬਘਿਆੜ ਨੇ ਪੰਜਾ ਮਾਰਿਆ, ਉਹਨੂੰ ਤਾਂ ਕੁੱਝ ਨਾ ਹੋਇਆ। ਅੱਕੇ ਨੇ ਉਹਨੇ ਬਘਿਆੜ ਦੇ ਢਿੱਡ ਵਿੱਚ ਸਿੰਗ ਮਾਰ ਕੇ ਉਹਦਾ ਢਿੱਡ ਪਾੜ ਦਿੱਤਾ। ਬਘਿਆੜ ਲੇਰਾਂ (ਚੀਕਾਂ) ਮਾਰਦਾ ਗੁਫ਼ਾ ਵੱਲ ਭੱਜ ਤੁਰਿਆ। ਬਘਿਆੜੀ ਵੇਖ ਕੇ ਭੱਜੀ ਆਈ "ਹਾਏ ! ਹਾਏ ! ਕੀ ਹੋ ਗਿਆ", ਨਾਲੇ ਸ਼ੇਰ ਨੇ ਪੁੱਛਿਆ ਕਿ,"ਕੀ ਗੱਲ ਬਣੀ।"

"ਬਣਨਾ ਕੀ ਸੀ ਮਰਵਾਤਾ ਸਾਲੀ ਨੇ, ਨਾ ਅੱਖਾਂ ਲਾਲ ਨਾ ਲੂਲ, ਨਾ ਧੌਣ ਦੇ ਵਾਲ ਖੜ੍ਹੇ ਨਾ ਖੁੜ੍ਹੇ, ਨਾ ਪੂੰਛ ਡੰਡ ਖੜ੍ਹਾ ਨਾ ਖੁੜ੍ਹਾ। ਕਹਿੰਦੀ ਸਭ ਠੀਕ ਆ। ਵੇਖ ਤੇਰੇ ਖ਼ਸਮ ਦਾ ਢੱਗੇ ਨੇ ਢਿੱਡ ਪਾੜ ਦਿੱਤਾ।"

"ਵੇ ਤੇਰੇ ਵਰਗੇ ਫੁਕਰੇ ਨਾਲ ਇੰਝ ਹੀ ਹੋਣੀ ਚਾਹੀਦੀ ਐ"। ਨਾਲੇ ਸਾਰੀ ਗੱਲ ਸ਼ੇਰ ਨੂੰ ਦੱਸੀ।

"ਸ਼ੇਰ ਕਹਿੰਦਾ ਭਰਾਵਾ ਆਪਣੀ ਔਕਾਤ ਵਿੱਚ ਰਹਿਣਾ ਚਾਹੀਦਾ। ਨਹੀਂ ਤਾਂ ਫਿਰ ਢਿੱਡ ਦੀ ਖਾਤਰ ਫੁਕਰਪੁਣੇ ਵਿੱਚ ਤੇਰੇ ਵਾਂਙੂ ਢਿੱਡ ਪਾਟ ਜਾਂਦਾ।

--------

# ਘਤਿੱਤੀ ਜੱਟ

ਚੰਨਣ ਦਾ ਪਹਿਰ ਰਾਤ ਰਹਿੰਦੀ ਦਾ ਹਲ਼ ਜੋੜਿਆ ਸੀ। ਹੁਣ ਤਾਂ ਕਾਫੀ ਚਿੱਟਾ ਦਿਨ ਚੜ੍ਹ ਚੁੱਕਾ ਸੀ। ਕਈ ਹਿੰਮਤ ਵਾਲੀਆਂ ਸੁਆਣੀਆਂ ਛਾਹ ਵੇਲਾ (ਲੱਸੀ ਤੇ ਰੋਟੀ) ਲੈ ਕੇ ਲੰਘ ਚੁੱਕੀਆਂ ਸਨ। ਢੱਗਿਆਂ ਮਗਰ ਫਿਰਦੇ ਦੇ ਚੰਨਣ ਦੇ ਖੋਹ ਪੈਣ ਲੱਗ ਪਈ। ਮੱਥੇ ਹੱਥ ਧਰ-ਧਰ ਕੇ ਚੰਨਣ ਹਰਨਾਮੀ ਨੂੰ ਉਡੀਕਦਾ ਹੰਭ ਗਿਆ ਸੀ। ਚਲਾਕ ਤੀਵੀਂ ਨੂੰ ਚੰਨਣ ਸਿੱਧੀ ਕਰਨ ਨੂੰ ਫਿਰਦਾ ਸੀ। ਪਰ ਉਹ ਹਰ ਵਾਰੀ ਮਿੱਠੇ ਪੋਚੇ ਮਾਰ ਕੇ ਬਚ ਜਾਂਦੀ ਸੀ। ਜਦ ਉਹਦੇ ਹਰਨਾਮੀਂ ਨਿਗ੍ਹਾ ਪਈ, ਤਾਂ ਉਹਨੇ ਪੰਜਾਲੀ ਵਿੱਚ ਆਹਮਣੇ-ਸਾਹਮਣੇ ਕਰਕੇ ਢੱਗੇ (ਬਲਦ) ਜੋੜ ਲਏ। "ਮੈਨੂੰ ਆ ਕੇ ਕਹੂ ਕੇ ਇੰਝ ਕਿਉਂ ਜੋੜੇ ਆ, ਤਾਂ ਮੈਂ ਛਿੱਤਰ ਮਾਰੂੰ ਕਿ ਹਾਲੀ ਮੈਂ ਕਿ ਤੂੰ।"

ਤੀਵੀਂ ਨਿੱਤ ਦੀ ਭੇਤੀ ਸੀਗੀ। "ਮਾਂ ਸਦਕੇ ! ਮੇਰੇ ਸ਼ੇਰ ਪੁੱਤ ਤਾਂ ਕਮਾਲਾਂ ਕਰੀਂ ਜਾਂਦੇ ਆ। ਵਗੋ ਜਿਵੇਂ ਖ਼ਸਮ ਕਹਿੰਦਾ। ਜੇ ਚਾਰ ਮਣ ਦਾਣੇ ਕਰ ਲਓਂਗੇ, ਤਾਂ ਆਪਾ ਰੱਜ ਕੇ ਖਾਵਾਂਗੇ।"

ਚੰਨਣ ਨੇ ਜੋ ਸੋਚਿਆ ਸੀ ਤੀਵੀਂ ਉਹਦੇ ਉਲਟ ਗਈ ਭਾਵ ਦਾਅ ਨਾਲ ਬਚ ਗਈ।

ਆਥਣੇ ਘਰ ਆ ਕੇ ਚੰਨਣ ਨੇ ਮੂੰਹ-ਹੱਥ ਧੋਤਾ ਚਾਰ ਫੁੱਲਕੇ ਮੂੰਗੀ-ਮਸਰੀ ਨਾਲ ਖਾ ਕੇ ਮੰਜੇ 'ਤੇ ਪੈ ਗਿਆ। ਸਾਉਣ ਦਾ ਮਹੀਨਾ ਸੀ। ਮੱਛਰ ਕੰਨ

ਕੋਲ ਆ ਕੇ ਸਾਰੇ ਸਕੇਲਾਂ 'ਤੇ ਗਾਵੇ। ਸੁਣਦੀ ਨਹੀਂ ਸਵੇਰੇ ਫਿਰ ਮਰਨਾ ਲੰਮੀ ਵੰਡ ਅੱਧੀ ਰਹਿ ਗਈ ਵਹਾਉਣ ਵਾਲੀ। ਬਥੇਰਾ ਤਰਲੋ-ਮੱਛੀ ਹੋਇਆ ਚਾਰ ਹਲ਼ ਮਿਲ ਜਾਂਦੇ ਇੱਕੋ ਦਿਨ ਫਾਹਾ ਵੱਢਿਆ ਜਾਂਦਾ। ਪਰ ਕਿੱਥੇ ਤਵੇ ਸੁਹਾਗੇ ਇੱਕੋ ਚੋਟ।

ਉਸ ਨੇ ਕਿਹਾ,"ਮਾੜੀ ਜਿਹੀ ਸਰ੍ਹਾਣੇ ਬੈਠ ਕੇ ਪੱਖੀ ਝੱਲ ਬਿੰਦ ਹੱਡ ਅਰਾਮ ਕਰ ਲੈਣ।"

ਹਰਨਾਮੀ ਝਾਲਰ ਵਾਲੀ ਲੱਕੜ ਦੀ ਪੱਖੀ ਝੱਲਣ ਲੱਗ ਪਈ। ਚੰਨਣ ਜਾਗੋ-ਮੀਟਾ ਪਿਆ ਸੀ,ਤੀਵੀਂ ਨੇ ਗੱਲੀਂ ਲਾ ਲਿਆ।"ਮੈਂ ਕਿਹਾ ਜੀ ਉਤਾਂਹ ਝਾਕੋ ਔਹ ਦੋਖੋ ਛੜੇ ਖ਼ੂਹ ਤੋਂ ਪਾਣੀ ਭਰ ਕੇ ਲਿਜਾ ਰਹੇ ਨੇ।"

"ਕਿਥੇ! ਮੈਨੂੰ ਨਹੀਂ ਦਿਸਦੇ"

"ਜੀ ਔਹ ਕੁੱਤਾ, ਔਹ ਚੋਰ ਤੇ ਸਿਪਾਹੀ ਨਿੱਕੇ-ਨਿੱਕੇ ਤਾਰੇ ਵੇਖੋ ਮੈਂ ਉਹਨਾਂ ਦੀ ਗੱਲ ਕਰ ਰਹੀ ਹਾਂ"

"ਠੀਕ ਆ ਦਿੱਸ ਪਏ,ਪਰ ਛੜੇ ਕਿੱਥੇ ਆ ਉਹ ਨਹੀਂ ਦਿਸੇ"

"ਜੀ ਬਿਲਕੁੱਲ ਤੁਹਾਡੇ ਮੰਜੇ ਦੇ ਉੱਪਰ ਔਹ ਖ਼ੂਹ ਤੋਂ ਪਾਣੀ ਭਰ ਰਹੇ ਨੇ ਤੇ ਪਾਲੋਂ-ਪਾਲ (ਲਾਇਨ) ਜਾ ਰਹੇ ਹਨ।"

"ਤੂੰ ਮੇਰੀ ਸੁੱਖ ਨਹੀਂ ਭਾਲਦੀ, ਮੈਨੂੰ ਮਾਰ ਕੇ ਖ਼ੁਸ਼ ਐਂ।"

"ਜੀ ਮੈਂ ਤਾਂ ਤੁਹਾਡੀ ਕਿੰਨੀ ਕਦਰ ਕਰਦੀ ਹਾਂ, ਇਹ ਜਾਂ ਮੈਨੂੰ ਪਤਾ ਜਾਂ ਮੇਰੇ ਦਿਲ ਨੂੰ।"

"ਲੱਗਦੀ ਕਦਰ ਦੀ, ਛੜਿਆਂ ਦੇ ਖ਼ੂਹ ਥੱਲੇ ਮੇਰਾ ਮੰਜਾ ਡਾਹ ਦਿੱਤਾ। ਰੱਬ ਨਾ ਕਰੇ ਕਿਸੇ ਛੜੇਂ ਦੇ ਹੱਥੋਂ ਪਾਣੀ ਦਾ ਭਰਿਆ ਤੌੜਾ (ਘੜਾ) ਛੁੱਟ ਗਿਆ ਤੇ ਮੇਰੇ ਵੱਜਿਆ ਮੈਂ ਤਾਂ ਮਰ ਗਿਆ ਨਾ, ਤੇਰਾ ਕੀ ਆ।" ਐਨਾ ਆਖ ਉਹਨੇ ਪਰੈਣੀ ਚੁੱਕ ਲਈ ਤੇ ਬਹਾਨੇ ਨਾਲ ਤੀਵੀਂ ਕੁੱਟ ਧਰੀ।

--------

# ਭੋਲਾ ਜੱਟ ਤੇ ਚਲਾਕ ਠੱਗ

ਇੱਕ ਵਾਰੀ ਇੱਕ ਬਹੁਤ ਗ਼ਰੀਬ ਜੱਟ ਦਾ ਕਿਧਰੇ ਕੋਈ ਕੰਮ ਨਾ ਚੱਲੇ। ਵਿਚਾਰਾ ਦਿਨ-ਰਾਤ ਟੱਕਰਾਂ ਮਾਰਦਾ ਕਿ ਕਿਧਰੇ ਕੋਈ ਕੰਮ ਮਿਲ ਜਾਵੇ ਤੇ ਉਹ ਆਪਣਾ ਜੂਨ ਗੁਜ਼ਾਰਾ ਕਰ ਸਕੇ। ਪਰ ਉਹਦੀ ਕਿਸਮਤ ਡਾਹ ਹੀ ਨਹੀਂ ਦੇ ਰਹੀ ਸੀ। ਇੱਕ ਦਿਨ ਅੱਕੇ ਨੇ ਘਰ ਵਾਲੀ ਨੂੰ ਆਖਿਆ,"ਮੈਨੂੰ ਕੁਝ ਮੰਨੀਆਂ (ਰੋਟੀਆਂ) ਪਕਾ ਦੇ, ਜੇ ਕੰਮ ਨਾ ਮਿਲਿਆ ਤਾਂ ਮੈਂ ਘਰ ਹੀ ਨਹੀਂ ਵੜਦਾ। ਦੇਵੀਆਂ-ਦੇਵਤੇ ਧਿਆਉਂਦਾ ਉਹ ਤੁਰਿਆ ਗਿਆ, ਤੁਰਦਾ-ਤੁਰਦਾ ਉਹ ਇੱਕ ਜੰਗਲ ਵਿੱਚ ਪਹੁੰਚ ਗਿਆ। ਹੁਣ ਤੱਕ ਉਹਨੂੰ ਭੁੱਖ ਵੀ ਲੱਗ ਚੁੱਕੀ ਸੀ ਸੰਘਣੇ ਰੁੱਖ ਦੀ ਛਾਂ ਥੱਲੇ ਉਹ ਬੈਠ ਗਿਆ ਤੇ ਪੱਲੇ ਬੰਨ੍ਹੀਆਂ ਰੋਟੀਆਂ ਉਹਨੇ ਖੋਲ੍ਹ ਲਈਆਂ। ਰੋਟੀਆਂ ਵੇਖ ਕੇ ਆਂਹਦਾ।

"ਇੱਕ ਖਾਵਾਂ ਕਿ ਦੋ ਖਾਵਾਂ ਕਿ ਸੱਤੇ ਹੀ ਛਕ ਜਾਵਾਂ।"

ਕਰਨੀ ਰੱਬ ਦੀ ਉਸੇ ਦਰੱਖਤ ਤੇ ਦੁਪਿਹਰੇ ਸੱਤ ਪਰੀਆਂ ਆ ਕੇ ਆਰਾਮ ਕਰਦੀਆਂ ਸਨ। ਉਨ੍ਹਾਂ ਨੂੰ ਆਵਦਾ ਪਾਲਾ ਮਾਰੇ ਕਿ "ਆਦਮੀ ਨੇ ਸਾਨੂੰ ਦੇਖ ਲਿਆ ਤਦੇ ਖਾਣ ਦੀਆ ਗੱਲਾਂ ਕਰਦਾ।"

ਰਾਣੀ ਪਰੀ ਜੱਟ ਦੇ ਸਨਮੁੱਖ ਹੋਈ ਤੇ ਕਹਿੰਦੀ,"ਵੀਰਾ ਸਾਨੂੰ ਖਾ ਕੇ ਤੈਨੂੰ ਕੀ ਮਿਲੂ, ਉਹਨੇ ਛੂ ਕਰ ਕੇ ਮੰਤਰ ਮਾਰਿਆ ਤੇ ਹੱਥ ਵਿੱਚ ਇੱਕ ਕੜਾਹੀ ਪ੍ਰਗਟ ਕਰ ਲਈ । ਤੂੰ ਇੰਝ ਕਰ ਆ ਕੜਾਹੀ ਲੈ ਜਾ, ਜੋ ਕੁਝ ਕੜਾਹੀ ਨੂੰ

ਆਖਿਆ ਕਰੇਂਗਾ, ਉਹੀ ਕੁਝ ਬਣਾ ਦਿਆ ਕਰੂਗੀ"। ਕੜਾਹੀ ਪ੍ਰਾਪਤ ਕਰਕੇ ਜੱਟ ਨੂੰ ਵਿਆਹ ਜਿੰਨਾ ਚਾਅ ਚੜ੍ਹ ਗਿਆ। ਉਹ ਕਾਹਲੇ ਕਦਮੀਂ ਘਰ ਵੱਲੀਂ ਤੁਰ ਪਿਆ। ਰਸਤੇ ਵਿੱਚ ਅਉਂਦੇ ਨੂੰ ਹਨੇਰਾ ਹੋ ਗਿਆ।

ਹੋਣੀ ਰੱਬ ਦੀ ਕਿਸੇ ਠੱਗ ਦੇ ਅੜਿੱਕੇ ਚੜ੍ਹ ਗਿਆ। ਉਹ ਗੱਲਾਂ ਵਿੱਚ ਭਰਮਾ ਕੇ ਘਰ ਲੈ ਗਿਆ।

ਠੱਗ ਕਹਿੰਦਾ,"ਦੇਖ ਵੀ ਮਿੱਤਰਾਂ ਮੰਜਾ-ਬਿਸਤਰਾ ਤਾਂ ਮਿਲ ਜਾਊ ਰਾਤ ਕੱਟਣ ਵਾਸਤੇ ਪਰ ਰੋਟੀ-ਟੁੱਕ ਤਾਂ ਮੁਸ਼ਿਕਲ ਐ, ਮੇਰੇ ਘਰੇ ਤਾਂ ਆਪ ਚੂਹੇ ਭੁੱਖੇ ਮਰਦੇ ਆ। ਕਈ ਦਿਨ ਹੋ ਗਏ ਸਾਡਾ ਸਾਰਿਆਂ ਦਾ ਵਰਤ ਰੱਖਿਆ।"

ਭੋਲਾ ਜੱਟ ਠੱਗ ਦੀਆਂ ਗੱਲਾਂ ਨੇ ਕੀਲ ਲਿਆ। ਜੱਟ ਦਲੇਰੀ ਦਿਖਾ ਗਿਆ ਤੇ ਕਿਹਾ,"ਵੇਖ ਆਪਣੀ ਕਰਮਾਂ ਵਾਲੀ ਕੜਾਹੀ। ਹੁਣੇ ਧੁੱਕੀ ਕੱਢ ਦਿੰਦੇ ਆ। ...ਮੇਰੀਏ ਕੜਾਹੀਏ ਸਾਡੇ ਵਾਸਤੇ ਖ਼ੀਰ-ਪੂੜੇ ਤਿਆਰ ਕਰਦੇ।"

ਉਹਨੇ ਮਿੰਟ ਹੀ ਮਾਰਿਆ। ਠੱਗ ਨੇ ਮਨ ਹੀ ਮਨ ਸੋਚਿਆ ਬਈ ਇਹ ਜਾਦੂ ਦੀ ਕੜਾਹੀ ਤਾਂ ਮੇਰੇ ਕੋਲ ਚਾਹੀਦੀ ਹੈ। ਜੱਟ ਥੱਕਿਆ ਹੋਣ ਕਾਰਨ ਸੌਂ ਗਿਆ 'ਤੇ ਠੱਗ ਨੇ ਉਹ ਕੜਾਹੀ ਦੀ ਥਾਂ ਤੇ ਉਸੇ ਵਰਗੀ ਹੋਰ ਧਰ ਦਿੱਤੀ। ਸਵੇਰੇ ਜੱਟ ਨੇ ਰਾਤ ਕਟਾਉਣ ਲਈ ਧੰਨਵਾਦ ਕੀਤਾ ਅਤੇ ਫਤਿਹ ਬੁਲਾ ਕੇ ਆਪਣੇ ਰਾਹ ਪੈ ਗਿਆ।

ਘਰ ਆ ਉਹਨੇ ਜਵਾਕਾਂ ਨੂੰ ਤੇ ਘਰਵਾਲੀ ਨੂੰ ਹਾਕ ਮਾਰੀ ਕਿ "ਆ ਜੋ ਕਿ ਖਾਣਾ ਮੈਂ ਹੁਣੇ ਹੀ ਇਸ ਜਾਦੂ ਦੀ ਕੜਾਹੀ ਵਿੱਚ ਤਿਆਰ ਕਰ ਦਿੰਦਾ। ਇੰਨਾ ਆਖ ਕੇ ਉਹਨੇ ਕੜਾਹੀ ਨੂੰ ਕਿਹਾ ਕਿ ਸਾਡੇ ਲਈ ਗੋਈ (ਕੜਾਹ) ਤਿਆਰ ਕਰਦੇ। ਪਰ ਉਹ ਕਿੱਥੋਂ ਤਿਆਰ ਕਰਦੀ।

ਜਵਾਕ ਕਹਿੰਦੇ,"ਜਾ ਬਾਪੂ ਤੂੰ ਤਾਂ ਬਸ ਗੱਲਾਂ ਜੋਗਾ।"

ਤੀਵੀਂ ਕਹਿੰਦੀ,"ਜੇ ਦਲੀਲਾਂ ਦਾ ਕੜਾਹ ਕਰਨਾ ਫਿਰ ਚਾਸ ਵੱਲੋਂ ਕਿਉ ਭੁੱਖਾ ਰੱਖਣਾ।"

"ਅਜਿਹੀ ਗੱਲ ਨਹੀਂ ਲਗਦਾ ਇਹਦਾ ਜਾਦੂ ਖ਼ਤਮ ਹੋ ਗਿਆ। ਤੂੰ ਮੈਨੂੰ ਹੁਣੇ ਹੀ ਰੋਟੀਆ ਪਕਾ ਦੇ ਮੈਂ ਫਿਰ ਜਾਨਾ ਉਹਨਾਂ ਕੋਲੇ।"

ਜਦ ਉਹਨੇ ਪਰੀਆਂ ਵਾਲੀ ਗੱਲ ਦੱਸੀ ਤਾਂ ਉਹ ਹੱਸ-ਹੱਸ ਦੂਹਰੀ ਹੋ ਗਈ ਤੇ ਕਹਿਣ ਲੱਗੀ,"ਤੇਰੀ ਸੁਪਨੇ ਵੇਖਣ ਦੀ ਆਦਤ ਨਹੀਂ ਗਈ। ਕੋਈ ਨਾ ਅਰਾਮ ਕਰ ਲੈ, ਸਵੇਰੇ ਜਾਂਦਾ ਰਹੀਂ।" ਉਹ ਹੱਸਦੀ-ਹੱਸਦੀ ਚੁੰਨੀ ਨਾਲ ਮੂੰਹ ਢੱਕ ਕੇ ਅੰਦਰ ਵੜ ਗਈ।

ਸਵੇਰੇ ਰੋਟੀਆਂ ਪੋਣੇ ਲੜ ਬੰਨ੍ਹ ਕੇ ਉਹ ਫਿਰ ਉਸੇ ਰੁੱਖ ਥੱਲੇ ਪਹੁੰਚ ਗਿਆ। ਫਿਰ ਗਿੜ ਪਿਆ,"ਇੱਕ ਖਾਵਾਂ, ਕਿ ਦੋ ਖਾਵਾਂ ਕਿ ਸੱਤੇ ਹੀ ਲਪੇਟ ਦੇਵਾਂ।

ਵਿਚਾਰੀ ਉਹਨਾਂ ਵਿੱਚੋਂ ਦੂਸਰੀ ਪਰੀ ਪ੍ਰਗਟ ਹੋਈ ਤੇ ਉਸ ਨੂੰ ਪੁੱਛਿਆ,"ਹੁਣ ਕੀ ਦੁੱਖ ਐ।" ਜੱਟ ਨੇ ਕੜਾਹੀ ਵਾਲੀ ਗੱਲ ਦੱਸੀ ਕਿ ਉਹਦਾ ਅਸਰ ਖ਼ਤਮ ਹੋ ਗਿਆ।

ਪਰੀ ਨੇ ਕਿਹਾ,"ਚੱਲ ਕੋਈ ਗੱਲ ਨਹੀਂ ਤੂੰ ਆ ਬੱਕਰੀ ਲੈ ਜਾ, ਜਦ ਇਹਨੂੰ ਕਹੇਂਗਾ ਕਰਦੇ ਮੇਰੀਏ ਬੱਕਰੀਏ ਸੋਨੇ ਦੀਆਂ ਮੀਂਗਣਾਂ, ਤਾਂ ਇਹ ਕਰ ਦਿਊ। ਉਹ ਵੇਚ ਕੇ ਆਵਦਾ ਗੁਜ਼ਾਰਾ ਕਰ ਲਿਆ ਕਰੀਂ।"

ਜੱਟ ਨੇ ਬੱਕਰੀ ਮੂਹਰੇ ਲਾ ਲਈ ਤੇ ਤੁਰ ਪਿਆ। ਮੁੜਦੇ ਨੂੰ ਰਾਤ ਪੈ ਗਈ, ਉਸੇ ਠੱਗ ਕੋਲ ਫਿਰ ਚਲਾ ਗਿਆ ਤੇ ਆਖਿਆ,"ਮਹਾਰਾਜ ਜੀ ਹਨੇਰਾ ਹੋ ਗਿਆ ਸੀ, ਮੈਂ ਕਿਹਾ ਯਾਰ ਕੋਲੇ ਹੀ ਰਾਤ ਕੱਟਾਂਗੇ। ਪਰ ਤੁਸੀਂ ਫ਼ਿਕਰ ਨਾ ਕਰੋ ਆਪਣੇ ਕੋਲ ਬੱਕਰੀ ਹੈ।"

ਠੱਗ ਕਹਿੰਦਾ,"ਲਿਆ ਫਿਰ ਅੱਜ ਇਹਦੇ ਦੁੱਧ ਵਿੱਚ ਹੀ ਖੀਰ ਰਿੰਨ੍ਹ ਕੇ ਛਕਦੇ ਆਂ।"

"ਭਰਾਵਾ ਇਹ ਸਧਾਰਨ ਬੱਕਰੀ ਨੀ, ਸੋਨੇ ਦੀਆਂ ਮੀਂਗਣਾਂ ਕਰਨ ਵਾਲੀ ਬੱਕਰੀ ਹੈ।"

ਤਾਂ ਠੱਗ ਕਹਿੰਦਾ ਇਹ ਹੋ ਹੀ ਨਹੀਂ ਸਕਦਾ। ਜੱਟ ਕਹਿੰਦਾ,"ਹੁਣੇ ਵਿਖਾ ਦਿੰਦਾਂ, ਕਰਦੇ ਮੇਰੀਏ ਬੱਕਰੀਏ ਸੋਨੇ ਦੀਆਂ ਮੀਂਗਣਾਂ।" ਉਹਨੇ ਉਦੋਂ ਹੀ ਕਰ ਦਿੱਤੀਆਂ।

ਠੱਗ ਬਾਗੋ-ਬਾਗ ਹੋਇਆ ਕਹਿੰਦਾ,"ਵਾਹ ਰੱਬਾ! ਕੱਦੂ ਕਦੇ ਕਾਣਾ ਨਹੀਂ ਹੁੰਦਾ, ਹੋਛਾ ਬੰਦਾ ਕਦੇ ਸਿਆਣਾ ਨੀ ਹੁੰਦਾ।"

ਕੁਝ ਸੋਨਾ ਵੇਚ ਕੇ ਰਾਸ਼ਨ ਲਿਆਉਣ ਤੋਂ ਬਾਅਦ ਖੁਸ਼ੀ ਵਿੱਚ ਜੱਟ ਨੇ ਬਾਕੀ ਮੀਂਗਣਾਂ ਠੱਗ ਦੀ ਤਲੀ 'ਤੇ ਧਰ ਦਿੱਤੀਆ। ਰਾਤ ਨੂੰ ਫਿਰ ਠੱਗ ਨੇ ਬੱਕਰੀ ਬਦਲ ਦਿੱਤੀ।

ਘਰੇ ਪਹੁੰਚਣ 'ਤੇ ਘਰ ਵਾਲੀ ਨੇ ਪੁੱਛਿਆ, "ਪਰੀਆਂ ਨੇ ਆਹ ਕੀ ਸੁਗਾਤ ਦੇ ਦਿੱਤੀ, ਇਥੇ ਥੋੜ੍ਹੀਆਂ ਫਿਰਦੀਆਂ, ਚੁੱਕ ਲਿਆਇਆ ਬੱਕਰੀ"।

"ਮਾੜਾ ਸਾਹ ਵੀ ਲੈ ਲੈਣ ਦੇ, ਫਿਰ ਦੱਸਦਾ ਇਹ ਕੀ ਚੀਜ਼ ਆ"। ਚੱਲ ਵੀ ਮੇਰੀਏ ਬੱਕਰੀਏ ਕਰਦੇ ਸੋਨੇ ਦੀਆਂ ਮੀਂਗਣਾਂ, ਪਰ ਉਹ ਅਸਲੀ ਹੁੰਦੀ ਤਾਂ ਕਰਦੀ। ਉਹਨੇ ਤਾਂ ਦੂਜੀਆਂ ਵੀ ਨਾ ਕੀਤੀਆ। ਜੱਟ ਦੇ ਘਰ ਵਾਲੀ ਕਹਿੰਦੀ, "ਛੱਡੋ ਇਹਨਾਂ ਗੱਲਾਂ ਵਿੱਚ ਕੁੱਝ ਨਹੀਂ ਪਿਆ ਮਿਹਨਤ ਕਰੋ। ਮਨ ਲਾ ਕੇ ਕੰਮ ਕਰੋ। ਕਰ ਮਜਦੂਰੀ ਖਾ ਚੂਰੀ।"

ਜੱਟ ਕਹਿੰਦਾ, "ਹੁਣ ਇੱਕ ਪਾਸਾ ਕਰ ਕੇ ਹਟੂੰ, ਸਵੇਰੇ ਕੇਰਾ ਫਿਰ ਟੁੱਕ ਬੰਨ੍ਹ ਦਈਂ।" ਵਿਚਾਰੀ ਨੇ ਫਿਰ ਪਕਾ ਦਿੱਤੀਆਂ।

ਉਥੇ ਜਾ ਕੇ ਜੱਟ ਫਿਰ ਸ਼ੁਰੂ ਹੋ ਗਿਆ। ਇੱਕ ਖਾਵਾਂ...। ਐਤਕੀਂ ਸਾਰੀਆਂ ਪਰੀਆਂ ਪ੍ਰਗਟ ਹੋ ਗਈਆਂ ਤੇ ਪੁੱਛਿਆ, "ਕੀ ਗੱਲ ਹਾਲੇ ਤੇਰਾ ਡੰਗ ਸੌਖਾ ਨਹੀਂ ਹੋਇਆ।" ਜੱਟ ਕਹਿੰਦਾ, "ਤੁਸੀ ਮੇਰੇ ਨਾਲ ਦੋ ਵਾਰੀ ਠੱਗੀ ਮਾਰ ਕੇ ਜਾਨ ਬਚਾ ਗਈਆਂ।"

ਪਰੀਆਂ ਨੇ ਪੁੱਛਿਆ, "ਨਾ ਤੂੰ ਸਿੱਧਾ ਘਰ ਨਹੀਂ ਜਾਂਦਾ?" ਜੱਟ ਨੇ ਸਾਰੀ ਗੱਲ ਦੱਸ ਦਿੱਤੀ ।

ਪਰੀਆਂ ਨੇ ਜਵਾਬ ਦਿੱਤਾ, "ਬਸ ਤੇਰਾ ਹੱਲ ਹੋ ਗਿਆ, ਐਂਤਕੀ ਡੰਡਾ ਤੇ ਰੱਸਾ ਲੈ ਜਾ ਤੂੰ ਕੁੱਝ ਨਹੀਂ ਕਰਨਾ ਆਹ ਮੰਤਰ ਠੱਗ ਨੂੰ ਦੱਸ ਦੇਵੀਂ ਤੇ ਮਗਰੋਂ ਇਹ ਮੰਤਰ ਆਪੇ ਸਾਰੇ ਕੰਮ ਕਰੂ।"

ਰਾਤ ਨੂੰ ਜੱਟ ਨੂੰ ਵੇਖ ਕੇ ਠੱਗ ਨੂੰ ਮੇਲੇ ਜਿੰਨਾ ਚਾਅ ਚੜ੍ਹ ਗਿਆ। ਜੱਟ

ਮਚਲਾ, "ਖ਼ੁਦਾ ਨੂੰ ਲੈ ਗਏ ਚੋਰ। ਬਈ ਭਰਾਵਾ ਆਪਾਂ ਤਾਂ ਥੱਕ ਗਏ। ਆਪਾਂ ਲੱਗੇ ਆ ਸੌਣ, ਤੂੰ ਆਹ ਡੰਡਾ ਤੇ ਰੱਸਾ ਸਾਂਭ।" ਠੱਗ ਕਹਿੰਦਾ ਇਹਦਾ ਕੋਈ ਮੰਤਰ ਹੋਊ। ਜੱਟ ਦੱਸ ਕੇ ਮਚਲਾ ਹੋ ਕੇ ਪੈ ਗਿਆ। ਐਵੇਂ ਹੀ ਝੂਠੀ-ਮੂਠੀ ਘੁਰਾੜੇ ਮਾਰਨ ਲੱਗ ਪਿਆ।

ਠੱਗ ਨੇ ਰੱਸੇ-ਡੰਡੇ ਕੋਲ ਜਾ ਕੇ ਮੰਤਰ ਪੜ੍ਹਿਆ, "ਲੱਗ ਡੰਡੇ ਪਕੜ ਸੁੱਬੀ, ਕੱਢਦੇ ਗਰੀਬਾਂ ਦੀ ਖੁੱਬੀ।" ਬਸ ਫਿਰ ਕਿ ਰੱਸੇ ਨੇ ਠੱਗ ਦੀਆਂ ਮੁਸ਼ਕਾਂ ਬੰਨ ਲਈਆਂ। ਡੰਡਾ ਜਿੱਥੇ ਪੈਂਦਾ ਪੈਣ ਦੇ। ਠੱਗ ਬਹੁੜੀਆਂ ਪਾਵੇ। ਜੱਟ ਵੀ ਉੱਠ ਕੇ ਬੈਠ ਗਿਆ। ਠੱਗ ਨੇ ਤਰਲੇ ਕੱਢੇ ਸਾਰਾ ਸਮਾਨ ਮੋੜਨ ਵਾਸਤੇ ਕਿਹਾ। ਜੱਟ ਨੇ ਦੂਸਰਾ ਮੰਤਰ ਪੜ੍ਹਿਆ ਰੱਸਾ ਖੁੱਲ ਗਿਆ ਤੇ ਡੰਡਾ ਵੀ ਰੁੱਕ ਗਿਆ। ਠੱਗ ਨੇ ਪ੍ਰਣ ਕੀਤਾ ਬਾਕੀ ਜ਼ਿੰਦਗੀ ਈਮਾਨਦਾਰੀ ਦੀ ਰੋਟੀ ਖਾ ਕੇ ਕੱਢੂਗਾ। ਜੱਟ ਸਮਾਨ ਲੈ ਕੇ ਖ਼ੁਸੀ-ਖ਼ੁਸ਼ੀ ਘਰ ਆ ਗਿਆ।

--------

# ਕਰਤੂਤਾਂ ਨਵੇਂ ਚੋਰ ਦੀਆਂ

ਇੱਕ ਘੋਰੀ ਨਸ਼ੇ ਦੀ ਵਾਧ-ਘਾਟ ਵਿੱਚ ਪਿੰਡ ਨੂੰ ਜਾਣ ਵਾਲੀ ਤਿੰਨ ਕਰਮ ਦੀ ਫਿਰਨੀ ਉੱਪਰ ਮਸਤ ਹੋਇਆ ਪਿਆ ਸੀ। ਚੋਰਾਂ ਦੀ ਇੱਕ ਟੋਲੀ ਜਦ ਪਿੰਡ ਵੜਨ ਲੱਗੀ ਤਾਂ ਉਹਨਾਂ ਦੀ ਨਿਗ੍ਹਾ ਉਸ ਚੋਰ ਉੱਪਰ ਪਈ। ਆ ਕਿਹੜਾ ਬਈ ਮਾਈ ਦਾ ਲਾਲ ਬੜਾ ਬੇ-ਫ਼ਿਕਰਾ ਹੋਇਆ ਪਿਆ ਜਿਵੇਂ ਫਲ੍ਹਾ ਇਹਦੇ ਪਿਉ ਦਾ ਹੋਵੇ। ਭਾਵੇਂ ਹਨੇਰੇ ਕੋਈ ਚੀਜ਼ ਉੱਪਰ ਦੀ ਲੰਘ ਜਾਵੇ। ਆਲੇ-ਦੁਆਲੇ ਰੌਲਾ ਸੁਣ ਕੇ ਉਹਦੀ ਅੱਖ ਖੁੱਲ੍ਹ ਗਈ। ਭਰਾਵੋ ਤੁਸੀਂ ਕੌਣ ਹੋ, ਕਿਉਂ ਅੱਧੀ ਰਾਤ ਮੇਰੀ ਨੀਂਦ ਦੇ ਵੈਰੀ ਬਣ ਕੇ ਆ ਗਏ। ਮਸਾਂ ਅੱਜ ਕਿਸੇ ਦਾ ਕੁੱਕੜ ਚੋਰੀ ਚੁੱਕ ਕੇ ਵੇਚਿਆ ਸੀ। ਕਈਆ ਦਿਨਾਂ ਦੀ ਨਸ਼ੇ ਦੀ ਤੋਟ ਜਿਹੀ ਆਈ ਪਈ ਸੀਗੀ।

ਚੋਰਾਂ ਨੇ ਕਿਹਾ,"ਲੈ ਤੂੰ ਤਾਂ ਸਾਡਾ ਮਸੇਰ (ਮਾਸੀ ਦਾ ਪੁੱਤ) ਹੀ ਨਿਕਲ ਆਇਆ, ਅਸੀਂ ਵੀ ਚੋਰ ਤੇ ਤੂੰ ਵੀ। ਤੂੰ ਆਪਣੇ ਪਿੰਡ ਦਾ ਭੇਤੀ ਐਂ, ਵੈਸੇ ਅਸੀ ਤਾਂ ਚੱਲੇ ਸੀ ਲੰਬੜਦਾਰਾਂ ਦੇ, ਐਸ ਵੇਲੇ ਉਹ ਦਾਰੂ ਨਾਲ ਡੱਕੇ ਪਏ ਹੁੰਦੇ ਆ। ਜੇ ਕੋਈ ਹੋਰ ਵੱਡੀ 'ਸਾਮੀ ਹੈਗੀ ਤਾਂ ਉਧਰ ਲੈ ਚੱਲ ਚਾਰ ਦਿਹਾੜੇ ਤੇਰੇ ਵੀ ਸੌਖੇ ਟੱਪ ਜਾਣਗੇ।"

"ਬੱਲੇ! ਫਿਰ ਤਾਂ ਮੌਜਾਂ ਲੱਗ ਜਾਣਗੀਆਂ, ਇੰਞ ਕਰਦੇ ਆਂ... ਬਈ ਅੰਦਰਲੀ ਡਿਓਢੀ ਦੇ ਨਾਲ ਸਾਬਕਾ ਸਰਪੰਚ ਦਾ ਘਰ ਹੈ। ਉਹਨਾਂ ਦਾ ਟੱਬਰ

ਵਿਆਹ ਗਿਆ ਹੋਇਐ ਤੇ ਘਰ ਸਾਂਭਣ ਵਾਸਤੇ ਉਹਨਾਂ ਦਾ ਰਿਸ਼ਤੇਦਾਰ ਆਇਆ ਹੋਇਐ, ਉਥੇ ਆਪਣਾ ਦਾਅ ਲੱਗ ਆ ਜਾਣਾ।"

ਸਾਰੇ ਜਣੇ ਉਧਰ ਤੁਰ ਪਏ ਇੱਕ ਚੋਰ ਟੀਪ-ਪਲੱਸਤਰ ਤੋਂ ਸੱਖਣੇ ਪਿਛਵਾੜੇ ਥਾਣੀ ਚੜ੍ਹ ਗਿਆ। ਮੁੜ ਉਹਨੇ ਆਪਣੇ ਮੋਢੇ ਤੋਂ ਰੱਸਾ ਲਾ ਕੇ ਲੱਕ ਨਾਲ ਬੰਨ੍ਹ ਲਿਆ। ਮਾੜੇ-ਮੋਟੇ ਕੰਧ ਦੀਆਂ ਵਿਰਲਾਂ ਵਿੱਚ ਪੈਰ ਫਸਾ 'ਤੇ ਕੁਝ ਰੱਸੇ ਦੇ ਆਸਰੇ ਸਾਰੇ ਸਵਾਤ 'ਤੇ ਚੜ੍ਹ ਗਏ। ਨਵੇ ਬਣੇ ਆੜੀ ਤੋਂ ਚੋਰਾਂ ਨੇ ਟੂੰਮ-ਛੱਲੇ ਵਾਲਾ ਕੋਠਾ ਪੁੱਛਿਆ ਕਿਉਂ ਕਿ ਭੇਤ ਬਿਨਾ ਚੋਰੀ ਕਰਨੀ ਨਾ-ਮੁਮਕਿਨ ਹੈ। ਉਂਗਲ ਦਾ ਇਸ਼ਾਰਾ ਮਿਲਣ ਦੀ ਦੇਰ ਸੀ ਕਿ ਉਨ੍ਹਾਂ ਛੱਤ ਨੂੰ ਪਾੜ ਲਾ ਲਿਆ, ਟਾਇਲ-ਬੱਤੇ ਦੀ ਛੱਤ ਉਧੇੜ ਕੇ ਬੰਦਾ ਉੱਤਰਨ ਜਿੰਨੀ ਜਗ੍ਹਾ ਬਣਾ ਕੇ ਦੋ ਜਣੇ ਹੇਠਾਂ ਉੱਤਰ ਗਏ। ਨਵਾਂ ਤੇ ਇੱਕ ਪੁਰਾਣਾ ਚੋਰ ਉਪਰ ਬਿੜ੍ਹਕ ਰੱਖਣ ਤੇ ਸਮਾਨ ਫੜਨ ਵਾਸਤੇ ਬੈਠ ਗਏ।

ਹਾਲੇ ਥੋੜਾ ਸਮਾਨ ਹੀ ਫੜਿਆ ਸੀ। ਜਦ ਨੂੰ ਸਰਪੰਚਾ ਦੇ ਬੁਲੀ (ਕੁੱਤੇ ਦੀ ਕਿਸਮ) ਨੂੰ ਪਤਾ ਲੱਗ ਗਿਆ। ਆਲੇ ਜਿੱਡਾ ਮੂੰਹ ਖੋਲ ਕੇ ਉਹ ਉੱਚੀ-ਉੱਚੀ ਭੌਂਕਣ ਲੱਗ ਪਿਆ।

ਅਮਲੀ ਨੇ ਕਿਹਾ,"ਯਾਰ ਸਰਪੰਚ ਨੇ ਇਹ ਓਡਾਂ ਤੋਂ ਲਿਆ ਹੈ, ਬਹੁਤ ਭੈੜਾ ਹੈ। ਤੂੰ ਬੈਠ ਇੱਥੇ ਮੈਂ ਇਹਨੂੰ ਪੁਚਕਾਰਦਾਂ।" ਉਹ ਪੌੜੀਆ ਉੱਤਰਦਾ ਹੀ ਲੱਗ ਪਿਆ ਕਰਨ,"ਨਾ ਬਾਜ਼ ਮੇਰਾ ਪੁੱਤ ਚੁੱਪ ਕਰ ਜਾ ਕਮਲਾ ਕਿਸੇ ਥਾਂ ਦਾ ਮੈਨੂੰ ਹੀ ਭੌਂਕੀ ਜਾਂਦਾ। ਉਏ ਮੈਨੂੰ ਨਹੀਂ ਸਿਆਣਦਾ ਮੈਂ ਯਾਰ ਆਪਣਾ ਕਾਰੀ ਆਂ।" ਪਰ ਕੁੱਤਾ ਸੰਗਲ ਤੁੜਾਉਣ ਤੱਕ ਜਾਵੇ। ਬਾਜ਼ ਨੂੰ ਭੌਂਕਦਾ ਸੁਣ ਦੋਵੇਂ ਸੀਰੀਆਂ ਤੇ ਆਏ ਰਿਸਤੇਦਾਰਾਂ ਨੇ ਡਾਂਗਾਂ ਖਿੱਚ ਲਈਆਂ।

ਹੁਣ ਚੋਰ ਰੋਜ਼ ਦੇ ਭੇਤੀ ਉਹਨਾਂ ਪਿੱਠ ਨੂੰ ਅੱਡੀਆਂ ਲਾਈਆਂ ਤੇ ਨਿਕਲ ਗਏ। ਅੜਿੱਕੇ ਆ ਗਿਆ ਵਿਚਾਰਾ ਕਾਰੀ ਉਹਨਾਂ ਉਸ ਤੇ ਚੰਗਾ ਰੰਦਾ ਲਾਇਆ। ਅਖ਼ੀਰ ਉਹਨਾਂ ਛੱਡ ਦਿੱਤਾ ਕਿ ਕਿਧਰੇ ਪੱਲੇ ਹੀ ਨਾ ਪੈ ਜਾਵੇ। ਤੁਰਨ ਵੇਲੇ ਉਹਨਾਂ ਸਕੀਮ ਬਣਾਈ ਸੀ। ਬਈ ਜੇ ਆਪਾਂ ਨੂੰ ਭੱਜਣਾ ਪੈ ਗਿਆ ਤਾਂ ਸਵੇਰੇ ਫੱਟਿਆਂ ਵਾਲੇ ਪੁੱਲ 'ਤੇ ਇੱਕਠੇ ਹੋਵਾਂਗੇ। ਕਾਰੀ ਵੀ ਪਹੁੰਚ

ਗਿਆ ਤੇ ਕਿਹਾ,"ਭਰਾਵੋਂ ਮੇਰਾ ਹਿੱਸਾ ਦੇ ਦਿਉ। ਮਰ ਗਿਆ ਮੈਂ ਤਾਂ ਸਾਰੀ ਰਾਤ ਦਾ ਤੱਤੇ ਰੋੜੇ ਨਾਲ ਸੇਕ ਦਿੰਦਾ।"

"ਸਾਲਾ ਰੋੜੇ ਦਾ ਜੇ ਅਸੀਂ ਅੱਡੀਆਂ ਨੂੰ ਥੁੱਕ ਨਾ ਲਾਉਂਦੇ, ਤਾਂ ਅਗਲਿਆਂ ਨੇ ਸਾਨੂੰ ਪੰਜੀ ਦਾ ਭੌਣ ਦਿਖਾ ਦੇਣਾ ਸੀ।"

"ਯਾਰ ਕੀ ਕਰਦਾ ਮੈਨੂੰ ਚੇਤਾ ਹੀ ਭੁੱਲ ਗਿਆ ਕਿ ਆਪਾ ਰਗੜਾ ਲਾਉਣ ਗਏ ਆਂ, ਮੈਂ ਤਾਂ ਸਮਝਿਆ ਅੱਗੇ ਆਉਂਦੇ ਜਾਂਦੇ ਆ, ਚਲ ਕੁੱਤੇ ਸਾਹਮਣੇ ਹੋ ਜਾਈਏ, ਖੌਰੇ ਚੁੱਪ ਹੀ ਕਰ ਜਾਵੇ।"

ਚੋਰਾਂ ਨੇ ਕਿਹਾ,"ਚੱਲੋ ਯਾਰ ਬੰਦਾ ਸਿੱਧ-ਪੱਧਰਾ ਵਿਚਾਰਾ ਵਲ-ਛਲ ਵਾਲਾ ਨਹੀਂ।" ਇਸੇ ਲਈ ਉਹਨਾਂ ਇੱਕ ਅੱਧੀ ਟੂੰਮ ਉਹਦੇ ਵੱਲੀਂ ਸੁੱਟਦਿਆਂ ਕਿਹਾ,"ਕਰ ਐਸ਼। ਯਾਰ ਉਹ ਜਿਹੜਾ ਮੁੱਢ ਵੱਲੋਂ ਗੰਨਾ ਦੇਵੇ ਆਗ ਵੱਲੋਂ ਤਾਂ ਹਰੇਕ ਦੇ ਦਿੰਦਾ। ਹੁਣ ਇੰਝ ਕਰ ਚਾਰ ਦਿਨਾਂ ਨੂੰ ਲੋਹੜੀ ਆਉਣ ਵਾਲੀ ਹੈ ਲੋਕਾਂ ਨੇ ਦਾਰੂ ਪੀ ਕੇ ਵੀਂਹਾ ਵਿੱਚ ਬੱਕਰੇ ਬਲਾਉਣੇ ਆ ਤੇ ਸੁਆਣੀਆ ਨੇ ਲੋਹੜੀ ਸੇਕਣ ਵਾਸਤੇ ਚਲੇ ਜਾਣਾ ਮਗਰੋਂ ਆਪਾਂ ਘਰੀਂ ਵੜ ਕਿ ਪਰਾਗਾ ਪਾ ਦੇਣਾ।"

ਉਹਨਾ ਇੰਝ ਹੀ ਕੀਤਾ ਦੋ-ਚਾਰ ਘਰੀਂ ਚੰਗਾ ਹੱਥ ਮਾਰਿਆ ਤੇ ਨਿੱਕਲ ਗਏ। ਹਾਲੇ ਕੁੱਕੜ-ਬਾਂਗ ਵਿੱਚ ਕਾਫ਼ੀ ਚਿਰ ਪਿਆ ਸੀ। ਲਾਲਚ-ਵੱਸ ਉਹ ਕਿਸੇ ਹੋਰ ਘਰੇ ਵੜ ਗਏ। ਸਾਰਾ ਟੱਬਰ ਸਵਾਤ ਵਿੱਚ ਸੁੱਤਾ ਪਿਆ ਸੀ। ਬੁੜ੍ਹਾ-ਬੁੜ੍ਹੀ ਬੂਹੇ ਵਾਲੇ ਦਲਾਨ ਵਿੱਚ ਪਏ ਸਨ। ਹੱਥ ਸਾਫ਼ ਕਰ ਕੇ ਜਦ ਨਿੱਕਲਣ ਲੱਗੇ, ਤਾਂ ਕਾਰੀ ਕਹਿੰਦਾ,"ਯਾਰ ਮੈਨੂੰ ਤੇ ਡਾਹਢੀ ਭੁੱਖ ਲੱਗੀ ਏ, ਕੁਝ ਖਾਣ ਵਾਸਤੇ ਲੱਭੋ।"

ਕੁਦਰਤੀ ਉਨ੍ਹਾਂ ਦਾ ਧਿਆਨ ਹਾਰੇ ਪਈ ਖੀਰ ਵੱਲ ਗਿਆ,"ਬਈ ਆਹ ਛਕਦੇ ਆਂ, 'ਪੋਹ ਰਿੱਧੀ ਮਾਘ ਖਾਧੀ', ਘਰਦਿਆਂ ਆਪਣੇ ਵਾਸਤੇ ਧਰੀ ਹੋਊ ਬਈ ਸਵੇਰੇ ਧੰਮੀ ਵੇਲੇ (ਤੜਕਸਾਰ) ਉੱਠ ਕੇ ਖਾਵਾਂਗੇ। ਪਰ ਸਿਆਣੇ ਕਹਿੰਦੇ ਨੇ ਕਿ ਦਾਣੇ-ਦਾਣੇ 'ਤੇ ਖਾਣ ਵਾਲੇ ਦੀ ਮੋਹਰ ਲੱਗੀ ਹੁੰਦੀ ਹੈ। ਪਰ ਅਸੀਂ ਤਾਂ ਮੋਹਰਾਂ ਨਾਲ ਚੁੱਕੀ ਫਿਰਦੇ ਹਾਂ ਜਿੱਥੇ ਦਾਣੇ ਵੇਖੇ, ਉੱਥੇ ਠੋਕ ਦਿੱਤੀ।

ਚਾਰ-ਚਾਰ ਕੜਛੀਆਂ ਖੀਰ ਦੀ ਪਾ ਕੇ ਉਹ ਦਲਾਲ ਦੀ ਨੁੱਕਰ ਦੜ੍ਹ ਗਏ ਭਾਵ ਖਾਣ ਲੱਗ ਪਏ। ਇੰਨੇ ਚਿਰ ਨੂੰ ਪਈ-ਪਈ ਬੁੜ੍ਹੀ ਨੇ ਅੰਗੜਾਈ ਭੰਨੀ ਤੇ ਨਾਲ ਹੀ ਉਹਦਾ ਹੱਥ ਰਜ਼ਾਈ ਵਿੱਚੋਂ ਬਾਹਰ ਨਿਕਲ ਗਿਆ। ਕਾਰੀ ਕਹਿੰਦਾ,"ਯਾਰ ਬੇਬੇ ਖੀਰ ਮੰਗਦੀ ਹੈ।"

ਸਾਰੇ ਕਹਿੰਦੇ,"ਯਾਰ ਤੂੰ ਕਦੇ ਸਿਆਣਾ ਵੀ ਬਣੇਂਗਾ ਕਿ ਨਹੀਂ, ਜੇ ਅਸੀਂ ਲੋਕਾਂ ਦਾ ਸੋਚਣ ਲੱਗੇ ਫਿਰ ਕਰਲੀਆਂ ਚੋਰੀਆਂ।" ਪਰ ਕਾਰੀ ਨੇ ਅੱਖ ਬਚਾ ਕੇ ਕਾਰਾ ਕਰਤਾ ਮਤਲਬ ਬੇਬੇ ਦੇ ਹੱਥ ਉੱਪਰ ਤੱਤੀ-ਤੱਤੀ ਖੀਰ ਪਾ ਦਿੱਤੀ। ਨਾਲ ਹੀ ਬੇਬੇ ਨੇ ਲੇਰ ਮਾਰਤੀ,"ਵੇ ਮਰਗੀ! ਚੋਰ-ਚੋਰ!"

ਮਾਘੀ ਨਹਾਉਣੀ ਕਰਕੇ ਹਿੰਮਤੀ ਬੁੜ੍ਹੀਆਂ ਚੁੱਲਿਆਂ ਵਿੱਚ ਝੋਕੇ ਲਾਉਣ ਡਹੀਆਂ ਸਨ ਤੇ ਬੰਦੇ ਮਾਲ ਡੰਗਰ ਵੱਲੀਂ ਹੋਏ ਸਨ। ਰੌਲਾ ਸੁਣ ਕੇ ਉਹ ਤਾਂ ਮਿੰਟੋ-ਮਿੰਟੀ ਬੂਹੇ ਮੂਹਰੇ ਆ ਗਏ। ਬੁੜ੍ਹਾ-ਬੁੜ੍ਹੀ ਵਾਰਦਾਤ ਬਾਰੇ ਘੁਸਰ-ਮੁਸਰ ਕਰ ਰਹੇ ਸਨ। ਜਦ ਉਨ੍ਹਾਂ ਹਾਕ ਮਾਰੀ, ਤਦ ਬੱਤੀ ਬਾਲ ਕੇ ਉਹਨਾਂ ਬੂਹਾ ਖੋਲ ਦਿੱਤਾ। ਸਾਰਾ ਕੁਝ ਇੰਨੀ ਛੇਤੀ ਵਾਪਰ ਗਿਆ ਕਿ ਇੱਕ ਚੋਰ ਹੀ ਜੀਹਦੇ ਕੋਲ ਲੁੱਟ ਦਾ ਸਮਾਨ ਸੀ ਉਹ ਹੀ ਭੱਜ ਸਕਿਆ। ਬਾਕੀ ਜੀਹਦਾ ਜਿੱਥੇ ਦਾਅ ਲੱਗਿਆ ਦੜ੍ਹ ਗਿਆ। ਕਾਰੀ ਵਿਹੜੇ ਲੱਗੀ ਕਿੱਕਰ ਚੜ੍ਹ ਗਿਆ।

ਹੁਣ ਆਂਢ-ਗੁਆਂਢ ਬੇਬੇ ਦੁਆਲੇ ਹੋ ਗਿਆ,"ਬੇਬੇ ਕੀ ਭਾਣਾ ਵਰਤ ਗਿਆ, ਰੌਲਾ ਕਾਹਤੋਂ ਪਾਇਆ।"

"ਫੋਟ ਰੋਲਾ ਮੈਂ ਚਾਅ ਨੂੰ ਪਾਇਆ ਉਨ੍ਹਾਂ ਮੱਚਦੀ-ਮੱਚਦੀ ਖੀਰ ਪਾ ਕੇ ਮੇਰਾ ਹੱਥ ਸਾੜਤਾ।"

"ਬੇਬੇ ਕਿੰਨਾ ਸਾੜਤਾ ਤੇਰਾ ਹੱਥ ਕੀ ਬੁਝਾਰਤਾਂ ਜਿਹੀਆਂ ਪਾਈ ਜਾਂਦੀ ਐਂ, ਸਾਫ਼-ਸਾਫ਼ ਦੱਸ ਕੀ ਗੱਲ ਬਣੀ।"

"ਨਾ ਵੇ ਭਾਈ ਗੱਲ ਦਾ ਤਾਂ ਮੈਨੂੰ ਪਤਾ ਨਹੀਂ, ਉਹ ਤਾਂ ਉੱਪਰਲਾ ਹੀ ਜਾਣੇ।"

ਕਾਰੀ ਸੋਚਿਆ,"ਬੇਬੇ ਖੋਰੇ ਮੈਨੂੰ ਹੀ ਆਖ ਰਹੀ ਹੈ।" ਉਹਤੋ ਰਿਹਾ ਨਾ ਗਿਆ,"ਬੇਬੇ ਉੱਪਰਲਾ ਨਹੀਂ, ਆ ਜਿਹੜਾ ਕਾਨਿਆਂ ਦੇ ਪੂਲ਼ਿਆਂ ਹੇਠ ਲੁੱਕਿਆ ਬੈਠਾ ਇਹਨੂੰ ਵੀ ਪੁੱਛ ਲਉ।"

ਲੋਕਾਂ ਨੇ ਉਹਨੂੰ ਬਾਹਰ ਕੱਢ ਕੇ ਉਹਦੀ ਭੁਗਤ ਸਵਾਰੀ।

"ਭਰਾਵੋਂ ਬੇਬੇ ਨੂੰ ਉੱਚੀ ਸੁਣਦਾ, ਹੁਣ ਹੋਰ ਜਾਣਾ ਪੁੱਛੋ ਇਹਦੇ ਸਾਰੇ ਸੰਗੀ ਲੱਭੀਏ।" ਲੋਕਾਂ ਨੇ ਸੋਚਿਆ।

ਦੂਸਰੇ ਨੇ ਫਿਰ ਉੱਚੀ ਸਾਰੀ ਕਿਹਾ,"ਮਾਤਾ ਜੀ ਕੀ ਭਾਣਾ ਵਰਤਿਆ?"

"ਵੇ! ਪੁੱਤ ਭਾਣੇ ਦਾ ਤਾਂ ਮੈਨੂੰ ਪਤਾ ਨਹੀਂ ਉਹ ਉੱਪਰਲਾ ਹੀ ਜਾਣੇ।"

"ਹੱਦ ਹੋ ਗਈ ਬੇਬੇ ਮੇਰੇ ਹੀ ਦੁਆਲੇ ਹੋਈ ਪਈ ਹੈ, ਆ ਜਿਹੜਾ ਤੂੜੀ ਵਾਲੇ ਕੋਠੇ ਲੁੱਕਿਆ ਬੈਠਾ ਇਹਤੋਂ ਵੀ ਕੁਝ ਪੁੱਛ ਲਵੋ।"

ਐਵਰੇਡੀ ਦੀਆਂ ਬੈਟਰੀਆਂ ਦੇ ਚਾਨਣ ਨੇ ਉਹ ਵੀ ਲੱਭ ਲਿਆ, ਜਦ ਉਹਦੇ ਛਿੱਤਰੌਲ ਹੋ ਰਹੀ ਸੀ, ਤਦ ਕਾਰੀ ਆਪ ਹੀ ਹੇਠਾਂ ਉੱਤਰ ਆਇਆ ਕਿ ਮਾਤਾ ਫਿਰ ਨਾ ਆਖ ਦੇਵੇ ਕਿ ਉੱਪਰਲਾ ਹੀ ਜਾਣੇ।

ਭਰਾਵੋ ਇੱਕ ਭੱਜ ਗਿਆ ਤੇ ਦੋ ਤੁਸੀਂ ਫੜ ਲਏ, ਤੀਸਰਾ ਤੁਹਾਡੇ ਸਾਹਮਣੇ ਹਾਜ਼ਿਰ ਹੈ। ਉਹਨਾਂ ਉਹ ਵੀ ਢਾਹ ਲਿਆ ਹਾਲੇ ਚਾਰ ਕੁ ਹੀ ਛਿੱਤਰ ਪਏ ਸਨ। ਮੋਹਤਬਰ ਬੰਦਿਆਂ ਨੇ ਛੁਡਾ ਦਿੱਤਾ ਬਈ ਇਹ ਅਮਲੀ ਤਾਂ ਵਿਚਾਰਾ ਛੱਲੀ-ਗੁੱਲੀ ਦਾ ਚੋਰ ਹੈ। ਨਾਲ ਦੇ ਪਿੰਡ ਦਾ ਕਾਰੀ ਹੈ। ਪਰ ਅੱਜ ਇਹਨੇ ਕਾਰਾ ਹੀ ਅਜਿਹਾ ਕਰਤਾ ਜਿਹੜੇ ਇਨਾਮੀ ਚੋਰ ਪੁਲਿਸ ਵੀ ਨਾ ਫੜ ਸਕੀ ਇਹਨੇ ਫੜਾ ਦਿੱਤੇ। ਵਾਕਿਆ ਹੀ ਮਾੜੇ ਬੰਦੇ ਵਿੱਚ ਕੋਈ ਗੁਣ ਚੰਗਾ ਹੋਵੇਗਾ ਜਿਉਂ ਹੁੰਦਾ ਗੁਣ ਲੱਸਣ ਦੀ ਗੰਢੀ ਦਾ। ਉਨ੍ਹਾਂ ਚੋਰ ਪੁਲਿਸ ਦੇ ਹਵਾਲੇ ਕਰ ਕੇ ਇਨਾਮ ਦੀ ਰਕਮ ਤੇ ਕੁਝ ਪੈਸੇ ਪਿੰਡੋਂ ਇੱਕਠੇ ਕਰਕੇ ਕਾਰੀ ਨੂੰ ਬੱਕਰੀਆਂ ਦਾ ਇੱਜੜ ਪਾ ਦਿੱਤਾ। ਉਹਨੇ ਵੀ ਪ੍ਰਣ ਕੀਤਾ ਕਿ ਉਹ ਵੀ ਖ਼ੂਨ-ਪਸੀਨੇ ਦੀ ਕਮਾਈ ਕਰਕੇ ਛਕੂਗਾ। ਬਾਕੀ ਉਮਰ ਕਾਰੀ ਨੇ ਦਸਾਂ-ਨਹੁੰਆਂ ਦੀ ਕਮਾਈ ਕਰਕੇ ਹੀ ਲੰਘਾਈ।

-------

# ਕਸੌਟੀ

ਇੱਕ ਘੁਮਿਆਰ ਬੜਾ ਮਿਨਹਤੀ ਤੇ ਕਮਾਊ ਬੰਦਾ ਸੀ। ਉਹ ਆਪਣੇ ਕੰਮ ਵਿੱਚ ਮਸਤ ਰਹਿੰਦਾ। ਜਿਹੜੀ ਰੁੱਤ ਹੁੰਦੀ ਉਸ ਅਨੁਸਾਰ ਆਪਣੇ-ਆਪ ਨੂੰ ਢਾਲ ਲਹਿੰਦਾ। ਜੇ ਗਰਮੀ ਹੁੰਦੀ ਤਾਂ ਖੋਤੇ ਉੱਪਰ ਖੁਰਜ਼ੀਆਂ ਤੌੜਿਆਂ ਦੀਆ ਭਰ ਕੇ ਪਿੰਡੋ-ਪਿੰਡ ਵੇਚਦਾ ਫਿਰਦਾ ਕਿਉਂਕਿ ਲੋਕਾਂ ਨੇ ਠੰਢਾ ਪਾਣੀ ਪੀਣ ਵਾਸਤੇ ਘੜੇ ਤਾਂ ਅਕਸਰ ਲੈਣੇ ਹੀ ਸੀ ਤੇ ਇੰਝ ਉਹਦੀ ਚੰਗੀ ਲੋਕਾਂ ਵਿੱਚ ਪੈਂਠ ਬਣ ਗਈ। ਉਹ ਹਾੜ੍ਹੀ ਅਉਣ ਤੋਂ ਪਹਿਲਾਂ ਹੀ ਇਹ ਕੰਮ ਸੁਰੂ ਕਰ ਲੈਦਾਂ ਤੇ ਅੱਧ ਜੇਠ ਤੱਕ ਉਹਦਾ ਇਹ ਕੰਮ ਚੱਲਦਾ ਰਹਿੰਦਾ। ਫਿਰ ਉਹ ਭੱਠੇ ਤੇ ਇੱਟਾਂ ਦਾ ਕੰਮ ਕਰਦਾ ਰਹਿੰਦਾ। ਮੀਂਹ ਸੁਰੂ ਹੋਣ ਤੱਕ ਉਹ ਭੱਠੇ ਤੇ ਕੰਮ ਕਰਦਾ ਫਿਰ ਖੁਰਜ਼ੀਆਂ ਭਰ-ਭਰ ਸਬਜ਼ੀ ਵਗੈਰਾ ਆਦਿ ਵੇਚਦਾ ਰਹਿੰਦਾ।

'ਕੇਰਾਂ ਉਹਦੇ ਘਰਵਾਲੀ ਉਹਦੇ ਨਾਲ ਖਹਿਬੜ (ਲੜ) ਪਈ ਬਈ ਕਿ "ਤੂੰ ਟਿੱਕ ਕੇ ਇੱਕ ਕੰਮ ਕਰ ਲੈ। ਚੁਫੇਰ ਗੜੀਆ ਵਾਂਗੂ ਕਦੇ ਕਿਹੜਾ ਕਦੇ ਕਿਹੜਾ ਕੰਮ ਕਰਦਾ।"

ਪਰ ਉਹ ਆਵਦੀ ਥਾਂ ਸੱਚਾ ਸੀ ਕਿ "ਮੇਰਾ ਕਿਹੜਾ ਦਿਲ ਨਹੀਂ ਕਰਦਾ ਕੀ ਕਰਾਂ ਇੱਕ ਕੰਮ ਬਾਰਾਂ ਮਹੀਨੇ ਤੀਹ ਦਿਨ ਨਹੀਂ ਚੱਲਦਾ। ਪਰ ਢਿੱਡ ਵਿੱਚ ਤਾਂ ਚੌਦਾਂ ਡੰਗ ਕੁਝ ਨਾ ਕੁਝ ਜੀਉਂਦੇ ਰਹਿਣ ਲਈ ਪਾਉਣਾ ਪੈਣਾ।" ਪਰ ਸਿਆਣੇ ਕਹਿੰਦੇ ਕਿ "ਤੀਵੀਂ ਦੀ ਗਿੱਚੀ ਪਿੱਛੇ ਮੱਤ ਆ।" ਉਹ ਜ਼ਿੱਦਲ

ਕਿਥੇ ਹੱਟਦੀ ਇੱਕੋ ਗੱਲ ਮਗਰ ਹੀ ਪਈ ਰਿਹਾ ਕਰੇ। ਅਖ਼ੀਰ ਉਹਨੇ ਘਰੋਂ ਗਹਿਰ (ਤੋਰਤੀ) ਦਿੱਤੀ। ਉਹਨੇਂ ਦਿਨ ਤਾਂ ਕੱਢ ਲਿਆ ਕਦੇ ਓਥੇ ਬੈਠ ਕਦੇ ਇੱਥੇ ਬੈਠ ਹੁਣ ਮੂਹਰੇ ਰਾਤ ਆ ਰਹੀ ਸੀ। ਘਰੋਂ ਵੀ ਨਾ ਕੋਈ ਜਵਾਕ ਤੇ ਨਾ ਹੀ ਖ਼ਸਮ ਲੈਣ ਗਿਆ। ਉਹਨੂੰ ਆਪਣੀ ਔਕਾਤ ਦਾ ਪਤਾ ਲੱਗ ਗਿਆ। ਜਦ ਕੋਈ ਹੋਰ ਪੇਸ਼ ਨਾ ਗਈ ਤਾਂ ਉਹਨੇ ਰੂੜੀਆਂ ਉੱਤੇ ਲਿੱਟਦੇ ਫਿਰਦੇ ਖੋਤੇ ਦੇ ਗਲ ਨੂੰ ਜਾ ਕੇ ਜੱਫੀ ਪਾ ਲਈ 'ਤੇ ਕਹਿੰਦੀ,"ਛੱਡ ਦੇ ਨੀਲਿਆ ਮੈਂ ਨਹੀਂ ਘਰੇ ਜਾਣਾ। ਪੁੱਤ ਜਾਣਦੇ ਗੁੱਸੇ ਨੂੰ ਮੈਂ ਇੱਕ ਵਾਰੀ ਆਖ ਦਿੱਤਾ ਕਿ ਘਰ ਨਹੀਂ ਜਾਣਾ।"

ਘੁਮਿਆਰ ਦੇਖ ਰਿਹਾ ਸੀ । ਵਾਕਿਆ ਹੀ ਕਈ-ਕਈ ਬੁੜੀਆਂ ਫੱਫੇ-ਕੁੱਟਣੀਆਂ ਹੁੰਦੀਆ ਜਾਣ-ਬੁੱਝ ਕੇ ਗੱਡੇ ਨਾਲ ਕੱਟਾ ਬੰਨਣ ਨੂੰ ਫਿਰਦੀ ਐਂ। ਉਹਨੇ ਵੀ ਦਿਲ ਧਰਾਉਣ ਮਾਰੇ ਆਖ ਦਿੱਤਾ,"ਲੈ ਆ ਪੁੱਤ, ਵਿਚਾਰੀ ਬਿਨਾ ਘਰ ਸੁੰਨਾ ਮੂਹਰੇ ਰਾਤ ਆਉਂਦੀ ਹੈ।"

ਇੱਕ ਵਾਰੀ ਇੱਟਾ ਢੋਹਦੇ ਨੂੰ ਲਾਲ (ਹੀਰਾ) ਲੱਭ ਪਿਆ। ਉਹਨੇ ਖੁਰਜ਼ੀ ਵਿੱਚ ਪਾਇਆ ਤੇ ਘਰ ਲੈ ਆਇਆ। ਰਾਤ ਨੂੰ ਉਹ ਹੀਰਾ ਚਮਕੇ। ਉਹਨੇ ਕਿਹਾਂ ਬਈ ਆਹ ਤਾਂ ਗੱਲ ਬਣ ਗਈ ਹਨੇਰੇ-ਮੂੰਹ ਨ੍ਹੇਰੇ ਕੰਮ ਕਰਨਾ ਪੈਂਦਾ ਇਹ ਤਾਂ ਬਈ ਮੈਂ ਖੋਤੇ ਦੇ ਗਲ਼ ਬੰਨ੍ਹ ਦੇਵਾ ਕਿਉਂਕਿ ਉਹਦੀ ਉਪਜੀਵਕਾ (ਰੋਜ਼ੀ-ਰੋਟੀ) ਦਾ ਸਾਧਨ ਉਹੀ ਸੀ। ਉਹਨੇ ਲਾਲ ਨੂੰ ਖੋਤੇ ਦੇ ਗਲ਼ ਰੱਸੀ ਪਾ ਕੇ ਬੰਨ੍ਹ ਦਿੱਤਾ। 'ਸੂਰਜ ਏਕ ਰੁੱਤ ਅਨੇਕ' ਆਂਙੂ ਜਦ ਇਧਰ ਕੰਮ ਖ਼ਤਮ ਹੋਇਆ ਤਾਂ ਉਹ ਸਤਲੁਜ ਦਰਿਆ ਪਾਰ ਕਰਕੇ ਉਧਰ ਕੰਮ ਕਰਨ ਵਾਸਤੇ ਤੁਰ ਪਿਆ।

ਸਾਰੇ ਪੂਰ ਸੰਗ ਉਹ ਵੀ ਖੋਤੇ ਸਮੇਤ ਬੇੜੇ ਵਿੱਚ ਸਵਾਰ ਹੋ ਗਿਆ। ਰਸਤੇ ਵਿੱਚ ਜਾ ਕੇ ਮਲਾਹ ਨੇ ਪਹਿਲਾ ਚਿਰਾਗੀ (ਖ਼ਵਾਜੇ ਲਈ ਦਾਨ-ਪੁੰਨ) ਮੰਗੀ ਲੋਕਾਂ ਨੇ ਵਿੱਤ ਅਨੁਸਾਰ ਦੇ ਦਿੱਤੀ। ਮੁੜ ਉਹਨੇ ਬੇੜੇ ਚੜਨ ਦਾ ਭਾੜਾ ਮੰਗਿਆ ਜੀਹਦੇ ਕੋਲ ਸੀ ਉਹਨੇ ਦੇ ਦਿੱਤਾ ਕਿਸੇ ਨੇ ਕੋਈ ਚੀਜ਼-ਵਸਤੂ ਦੇ

ਦਿੱਤੀ। ਜਦ ਘੁਮਿਆਰ ਦੀ ਵਾਰੀ ਆਈ ਤਾਂ ਉਹਨੇ ਕਿਹਾ,"ਮੈਂ ਤਾਂ ਨੰਗ–ਮਲੰਗ ਹਾਂ ਉਧਰ ਕਮਾਈ ਕਰਨ ਚੱਲਿਆਂ ਮੁੜਦਾ ਦੇ ਦਿਊਂ।"

ਮਲਾਹ ਕਹਿੰਦਾ,"ਭਰਾਵਾ ਮੈਂ ਵੀ ਜਵਾਕ ਪਾਲਣੇ ਐ, ਇੰਝ ਨਹੀਂ ਸਰਨਾ। ਫਿਰ ਯਾਰ ਮੇਰੇ ਕੋਲ ਤਾਂ ਖੋਤਾ ਇਹਦੇ ਨਾਲ ਮੈਂ ਕਮਾਈ ਕਰਨੀ ਹੋਰ ਕੁਝ ਤਾਂ ਨਹੀਂ ਹੈ। ਲੈ ਵੇਖ ਖਾ ਇਹਦੇ ਗਲ ਆ ਚੀਜ਼ ਜਿਹੀ ਧੁੱਪ ਨਾਲ ਚਮਕਦੀ ਇਹੀ ਦੇਦੇ।"

"ਚੱਲ ਲੈਲਾ, ਆਪਾਂ ਕਿਹੜਾ ਕਹੀ ਮਾਰ ਕੇ ਕਮਾਈ ਸੀ। ਆਪਾ ਨੂੰ ਵੀ ਲੱਭੀ ਸੀ।"

ਮਲਾਹ ਨੇ ਉਸ ਲਾਲ ਨੂੰ ਬੇੜੇ ਦੇ ਉੱਪਰ ਖੜ੍ਹੇ ਕੀਤੇ ਤਿਕੋਣੇ ਬਾਂਸਾਂ ਨਾਲ ਬੰਨ੍ਹ ਦਿੱਤਾ। ਰਾਤ ਨੂੰ ਉਹ ਚਮਕਿਆ ਕਰੇ। ਮਲਾਹ ਨੇ ਕਿਹਾ,"ਬਈ ਆ ਤਾਂ ਮੌਜ ਹੀ ਬਣ ਗਈ। ਰਾਤ–ਬਰਾਤੇ ਬੇੜੇ ਦੀ ਲੋਕਾਂ ਨੂੰ ਸੂਹ ਸਿਆਣ ਆ ਜਾਇਆ ਕਰੂ ਕੇ ਆਉਂਦਾ ਕਿ ਜਾਂਦਾ।"

ਇੱਕ ਦਿਨ ਹੋਣੀ ਰੱਬ ਦੀ ਇੱਕ ਜੌਹਰੀ (ਜਿਹੜਾ ਹੀਰੇ, ਲਾਲਾਂ ਦੀ ਪਰਖ਼ ਕਰ ਸਕਦਾ ਹੋਵੇ) ਉਸ ਬੇੜੇ ਵਿੱਚ ਸਵਾਰ ਹੋ ਗਿਆ। ਸਤਲੁਜ ਪਾਰ ਕਰਦੇ ਦੀ ਨਿਗ੍ਹਾ ਬੇੜੇ ਉੱਪਰ ਬੰਨੇ ਹੀਰੇ ਤੇ ਪਈ। ਉਹਨੇ ਮਲਾਹ ਨੂੰ ਹੀਰਾ ਵੇਚਣ ਵਾਸਤੇ ਪੁੱਛਿਆ ਤਦ ਮਲਾਹ ਨੇ ਕਿਹਾ,"ਭਰਾਵਾ ਮੈਨੂੰ ਤਾਂ ਇਹਦੇ ਬਾਰੇ ਪਤਾ ਨਹੀਂ। ਤੂੰ ਹੀ ਦੱਸ ਦੇ ਕਿੰਨੇ ਪੈਸੇ ਦੇਣੇ ਨੇ।"

ਜੌਹਰੀ ਨੇ ਸੋਚਿਆ,"ਇਹ ਤਾਂ ਬੁੱਟ (ਨਾ ਸਮਝ) ਐ, ਇਹਨੂੰ ਕੀ ਪਰਖ਼ – ਬਈ ਮੈਂ ਤਾਂ ਇਹਦੇ ਦੋ ਰੁਪਏ ਦੇ ਸਕਦਾਂ। ਦੇਣਾ ਦੇਦੇ ਨਹੀਂ ਤੇਰੀ ਮਰਜ਼ੀ।" ਮਲਾਹ ਨੇ ਸੋਚਿਆ,"ਜੋ ਵੱਟਿਆ ਸੋ ਖੱਟਿਆ। ਲਿਆ ਬਈ ਦੇ ਫਿਰ ਦੋ ਹੀ ਦੇਦੇ।"

ਜੌਹਰੀ ਆਂਹਦਾ,"ਬਈ ਪਹਿਲਾ ਉਹ ਪੱਥਰ ਜਿਹਾ ਲਾਹ ਕੇ ਤਾਂ ਮੈਨੂੰ ਫੜਾ।" ਜਦ ਮਲਾਹ ਲਾਹੁਣ ਲੱਗਾ ਤਾਂ ਉਹ ਹੇਠਾ ਬੇੜੇ ਤੇ ਡਿੱਗ ਪਿਆ ਤੇ ਚਕਨਾਚੂਰ ਹੋ ਗਿਆ। ਉਹਦੇ ਵਿੱਚੋਂ ਆਵਾਜ਼ ਆਈ,"ਵਿਚਾਰਾ ਘੁਮਿਆਰ

ਨਾ ਸਮਝ ਸੀ। ਉਹਨੇ ਮੈਨੂੰ ਖੋਤੇ ਦੇ ਗਲ਼ ਬੰਨ੍ਹ ਛੱਡਿਆ, ਮੈਂ ਕਿਹਾ - ਮੇਰੇ ਭਾਗ! ਫਿਰ ਵਿਚਾਰੇ ਮਲਾਹ ਨੇ ਮੈਨੂੰ ਬੇੜੇ 'ਤੇ ਬੰਨ ਛੱਡਿਆ, ਮੈਂ ਕਿਹਾ ਚਲੋ ਮੇਰੀ ਕਿਸਮਤ! ਓਏ! ਤੂੰ ਤਾਂ ਜੌਹਰੀ ਸੀ। ਤੈਨੂੰ ਤਾਂ ਮੇਰੀ ਕੀਮਤ ਪਰਖ਼ ਸੀ। ਤੇਰੀ ਕਸੌਟੀ (ਪਰਖ਼) 'ਤੇ ਤਾਂ ਮੈਂ ਖਰਾ ਉੱਤਰਨਾ ਸੀ। ਤੇਰੇ ਧ੍ਰਿਗਕਾਰ ( ਜੇ ਸੋ ਵਾਰੀ ਫਿੱਟੇ ਮੂੰਹ ਕਹੀਏ ਤਾਂ ਇੱਕ ਲਾਹਨਤ, ਜੇ ਸੋ ਵਾਰੀ ਲਾਹਨਤ ਪਾਈਏ ਇੱਕ ਧ੍ਰਿਗਕਾਰ ਹੁੰਦਾ) ਤੂੰ ਮੇਰਾ ਮੁੱਲ ਦੋ ਰੁਪਏ ਪਾਇਆ ਤੇਰੇ ਹੱਥ ਵਿੱਚ ਅਉਣ ਨਾਲੋ ਤਾਂ ਮੌਤ ਲੱਖ ਦਰਜੇ ਚੰਗੀ।

-----------

# ਮਨ ਕੀ ਬਾਤ

ਸੁਰਜਨ ਸਿੰਘ ਸਿਰੜੀ ਕਿਸਾਨ ਸੀ। ਮੋਟਾ (ਖੁੱਲ੍ਹਾ ਖਾਂਦਾ) ਤੇ ਮੋਟਾ (ਖੱਦਰ) ਪਹਿਨਦਾ। ਉਹਦੇ ਨਾਲ ਕੋਈ ਮਾੜਾ ਸੀਰੀ ਨਾ ਰੱਲਦਾ, ਆਪ ਪੰਜਾਲੀਂ ਜੁੜੇ ਬਲਦਾਂ ਵਾਂਗੂ ਬਾਹਰ ਜੁੜਦਾ ਤੇ ਮਾੜਾ ਸੀਰੀ ਅੰਦਰ ਜੁੜ ਕੇ ਮਤਾੜਿਆ ਜਾਂਦਾ। ਦਿਨ ਚੜ੍ਹਨ ਤੋਂ ਪਹਿਲਾਂ-ਪਹਿਲਾਂ ਘੁੰਮਾ ਪੈਲੀਂ ਵਾਹ ਸੁੱਟਦਾ। ਜਦ ਜੰਗੀਰੋਂ ਛਾਹ ਵੇਲਾ ਲੈ ਕੇ ਜਾਂਦੀ ਤਦ ਢੱਗੇ ਤੇ ਸੀਰੀ ਨੂੰ ਦਮ ਮਿਲਦਾ।

ਆਂਢ-ਗੁਆਂਢ ਨੇ ਵੀ ਕੁਵੇਲੇ ਵੱਡੇ ਚੱਕਰ ਵਾਲੀ ਮਸ਼ੀਨ ਨਾਲ ਕੜ੍ਹਬ (ਪੱਕੀ ਚਰ੍ਹੀ) ਕੁਤਰਦੇ ਨੂੰ ਆਖਣਾ, "ਸੌਂ ਲੈਣ ਦੇ ਜਵਾਕਾਂ ਨੂੰ, ਕੀ ਅੱਧੀ ਰਾਤ ਘੜਿੱਚ-ਘੜਿੱਚ ਲਾਈ ਆ।"

ਪਰ ਕੀ ਕਰਦਾ ਵਡੇਰੀ ਉਮਰ ਵਿੱਚ ਵਿਆਹ ਹੋਇਆ ਉਪਰੋਂ-ਥੱਲੀ ਚਾਰ ਕੁੜੀਆਂ ਹੋ ਗਈਆਂ। ਮੁੰਡਾ ਉਹਨਾਂ ਤੋਂ ਨਿਆਣਾ ਸੀ। ਤਦੇ ਹਮੇਸ਼ਾ ਕੰਮ ਉੱਤੇ ਚੜ੍ਹਿਆ ਰਹਿੰਦਾ। ਕੇਰਾ ਪੋਗੀ ਉਹਦਾ ਸੀਰੀਂ ਰਲਿਆ ਸੀ। ਆਥਣੇ ਵੇਜੜ (ਤਿੰਨ ਅਨਾਜ ਕਣਕ, ਛੋਲੇ, ਸਰ੍ਹੋਂ) ਦੀ ਬੋਤੇ ਤੇ ਚਿੱਲੀ ਲੱਦੀ ਆਉਂਦੇਂ ਨੂੰ ਵੈਦ ਪੂਰਨ ਮਿਲ ਪਿਆ। ਇਹ ਪੂਰਨ ਸਿਰੇ ਦਾ ਵੈਦ ਸੀ। ਦੋ ਡੰਡਿਆਂ ਨਾਲ ਐਸੀ ਜੁਗਤ ਨਾਲ ਸੱਪ ਫੜ ਕੇ ਉਹਦੇ ਮੂੰਹ ਵਿੱਚ ਦਵਾਈ ਪਾ ਦਿੰਦਾ 'ਤੇ ਮਗਰੋਂ ਅੱਖਾਂ ਦੀ 'ਕਿਆ ਬਾਤ' ਦਵਾਈ ਬਣਾਉਂਦਾ। ਇੱਕ ਵਾਰੀ ਕੱਚੀ

ਨਹਿਰ ਪਾਰ ਕਰਕੇ ਪਾਣੀ ਵਿੱਚੋਂ ਨਿਕਲ ਕੇ ਕਾਲਾ ਨਾਗ ਪਟੜੀ ਚੜ੍ਹਨ ਲੱਗਾ ਉਹਦੀ ਨਿਗ੍ਹਾ ਪੈ ਗਿਆ। ਅਜਿਹੀਆਂ ਥਾਂਵਾਂ 'ਤੇ ਉਹ ਅਕਸਰ ਫਿਰਦਾ ਰਹਿੰਦਾ ਸੀ। ਕਦੋਂ ਸੱਪ ਨਿਕਲਦੇ ਆ, ਕਦ ਮੌਜ-ਮਸਤੀ ਕਰਦੇ ਆ, ਸਭ ਉਹਨੂੰ ਗਿਆਨ ਸੀ। ਉਹਨੇ ਸੱਪ ਦੇ ਮੂਹਰੇ ਛਤਰੀ ਖੋਲ ਕੇ ਕਰ ਦਿੱਤੀ। ਮਾਰਿਆ ਸੱਪ ਨੇ ਫੁਕਾਂਰਾ, ਪੂਰਨ ਨੂੰ ਆਏਂ ਲੱਗਿਆ ਜਿਵੇਂ ਕਰੰਟ ਵੱਜਿਆ ਹੋਵੇ। ਉਹਨੇ ਛੱਤਰੀ ਉਥੇ ਹੀ ਸੁੱਟ ਦਿੱਤੀ ਤੇ ਸੱਪ ਲੰਘ ਗਿਆ।

ਕੁਝ ਚਿਰ ਉਹ ਸਹਿਮ ਕੇ ਆਸੇ-ਪਾਸੇ ਟਹਿਲਦਾ ਰਿਹਾ, ਮਗਰੋਂ ਉਹਨੇ ਕੱਚਾ ਰੋੜਾ ਚੁੱਕ ਕੇ ਛਤਰੀ ਵਿੱਚ ਮਾਰਿਆ। ਜਿੱਥੇ ਠੁੱਕਿਆ ਉਥੇ ਮੋਰੀ ਹੋ ਗਈ। ਚੀਨ ਵਾਲੇ ਮਿੱਤਰ ਦੀ ਦਿੱਤੀ ਛੱਤਰੀ ਦੀ ਰਾਖ ਉਹਨੇ ਪਾਣੀ ਦੇ ਹਵਾਲੇ ਕਰ ਦਿੱਤੀ। ਘਰ ਆ ਕੇ ਬੋਤਲਾਂ ਵਿੱਚ ਤਾੜੇ ਸਾਰੇ ਸੱਪ ਛੱਡ ਦਿੱਤੇ।

ਉਹਨੂੰ ਵੇਖ ਕੇ ਪੋਗੀ ਕਹਿੰਦਾ,"ਵੈਦਾ ਜੇ ਕਿਧਰੇ ਸੱਪ ਦੀ ਜੂਨ ਆਏ ਹੁੰਦੇ, ਤਾਂ ਤੇਰੇ ਵਰਗੇ ਕੋਲੋਂ ਛੁਟਕਾਰਾ ਹੋ ਜਾਣਾ ਸੀ। ਸੁਰਜਨ ਤਾਂ ਸਾਨੂੰ ਬੀੜ੍ਹੀਂ ਪਾਈ ਬੈਠਾਂ। ਅਸੀਂ ਤਾਂ ਡੰਗਰ ਦੀ ਜੂਨ ਵਿੱਚ ਹਾਂ, ਹਾਲੇ ਜਾ ਕੇ ਪੱਠੇ ਕੁਤਰਨੇ ਆ। ਫਿਰ ਕਿਤੇ ਘਰ ਜਾ ਕੇ ਨਹਾਉਣਾ, ਅੱਬਲ ਤਾਂ ਮੂੰਹ ਹੱਥ ਧੋਣ ਦੀ ਹਿੰਮਤ ਵੀ ਨਹੀਂ ਰਹਿੰਦੀ। ਸਵੇਰੇ ਚਿੜੀ ਚੂਕਦੀ ਨਾਲ ਸੁਰਜਨ ਦੇ ਫਿਰ ਅੜਿੱਕੇ। ਵੈਦਾ, ਸਾਡੀ ਇਸ ਜਨਮ ਬੰਦ-ਖੁਲਾਸੀ ਹੋ ਜਾਊ?"

"ਪੋਗੀ ਸਿਆਂ, ਤਰਸ ਪਿਆ ਮੈ ਰਹਿਮਤ ਹੋਈ ਸਤਿਗੁਰ ਸੱਜਣ ਮਿਲਿਆ। ਹੌਸਲਾ ਰੱਖ ਰੱਬ ਭਲੀ ਕਰੂਗਾ। ਕੋਈ ਨਾ, ਠੋਕਰ ਵੱਜੇ ਬਿਨਾ ਬੰਦਾ, ਬੰਦੇ ਦਾ ਪੁੱਤ ਨਹੀਂ ਬਣਦਾ।"

ਘੁਸਮੁਸੇ ਜਿਹੇ ਜਦ ਸੁਰਜਨ ਖੂਹ ਤੋਂ ਘਰ ਆਇਆ ਤਾਂ ਹੱਥ-ਮੂੰਹ ਧੋਣ ਮਗਰੋਂ ਜੰਗੀਰੋਂ ਉਹਦੇ ਦੁਆਲੇ ਹੋ ਗਈ। ਬੀਬੋ ਦੇ ਬਾਪੂ, ਤੂੰ ਤਾਂ ਅੱਧੀ ਰਾਤ ਘਰ ਵੜਦਾ, ਘਰੇ ਤਾਂ ਸਾਰਾ ਸੀਧਾ (ਸੌਦਾ) ਮੁੱਕਿਆ ਪਿਆ। ਹਰ ਰੋਜ਼ ਲੋਕਾਂ ਦੇ ਜਾ-ਜਾ ਕੇ ਜਵਾਕੜੀਆਂ ਵੀ ਅੱਕੀਆਂ ਪਈਆਂ। ਕੱਲ੍ਹ ਬੇਬੇ ਹਰਨਾਮੀ ਕੋਲੋ ਤੀਲਾਂ ਦੀ ਡੱਬੀ (ਮਾਚਿਸ) ਲੈਣ ਗਈ ਦੇ ਮੇਰੇ ਮੂੰਹੋਂ ਨਿਕਲ ਗਿਆ,"ਤੇਰੇ

ਪੁੱਤ ਕੋਲ ਸਿਰ ਖੁਰਕਣ ਦਾ ਟਾਇਮ ਨਹੀਂ ਹੈ। ਅੱਗਿਓਂ ਉਹ ਮੈਨੂੰ ਚਾਰੇ ਖੁਰ ਚੱਕ ਕੇ ਪੈ ਗਈ। ਜਿਹੜੀ ਚੀਜ਼ ਬਿਨਾਂ ਨਹੀ ਸਰਦਾ, ਉਹ ਤਾਂ ਭਾਈ ਲਿਆਉਣੀ ਆ, ਲੋਕਾਂ ਦੇ ਬੰਦੇ ਵਿਹਲੇ ਆ ਅਕਸਰ ਉਹ ਵੀ ਕੰਮ ਕਰਦੇ ਨੇ। ਤੇਰਾ ਖਸਮ ਜੱਗ ਤੋਂ ਅਲਿਹਦਾ ਕਰਦਾ।"

ਸਵੇਰੇ ਚਾਹ-ਪਾਣੀ ਜੋਗਾ ਇੱਕ ਰੁਪਿਆ ਰੁਮਾਲ ਦੇ ਲੜ ਬੰਨ੍ਹ ਕੇ ਉਹ ਘਰੋਂ ਤੁਰ ਪਿਆ। ਸੌਦੇ ਵਾਸਤੇ ਸ਼ਾਹੂਕਾਰਾਂ ਤੋਂ ਫੜਨੇ ਸੀ। ਪਹੁ ਪਾਟਦੀ ਨਾਲ ਉਹ ਤੁਰ ਪਿਆ। ਪਿੰਡ ਤੋਂ ਸ਼ਹਿਰ ਪੰਜ ਮੀਲ ਸੀ। ਲੰਬੀਆਂ ਪੁਲਾਂਘਾਂ ਪੁੱਟਦਾ ਉਹ ਵਾਟ ਨੇੜੇ ਲਿਆ ਰਿਹਾ ਸੀ। ਬੇਸ਼ੱਕ ਪੈਰੀਂ ਪਾਈ ਦੋ ਖੱਲੀ ਘੋਨੀ ਜੁੱਤੀ ਪੱਬ ਵਿੱਚ ਫਸਾ ਕੇ ਦੋ-ਤਿੰਨ ਵਾਰ ਝਾੜ ਚੁੱਕਾ ਸੀ। ਪਰ ਰਾਹ ਦਾ ਰੇਤਾ ਵਾਟ ਨਿਬੜਨ ਵਿੱਚ ਡਿੱਕਾ ਲਾ ਰਿਹਾ ਸੀ। ਤਿੰਨ ਕੁ ਮੀਲ ਲੰਘ ਕੇ ਉਹਦੇ ਢਿੱਡ ਵਿੱਚ ਮਰੋੜ ਉਠਿਆਂ ਚੇਤ ਦਾ ਮਹੀਨਾ ਸੀ। ਕਣਕਾਂ ਨਿੱਸਰੀਆਂ ਖੜ੍ਹੀਆਂ ਸਨ। ਰਾਹ ਤੋਂ ਮਾੜਾ ਕੁ ਲਾਂਭੇ ਹੋ ਕੇ ਬੈਠ ਗਿਆ। ਹੁਣ ਤਾਂ ਘਰ ਸਹੂਲਤ ਬਣ ਗਈ, ਉਸ ਟਾਇਮ ਬਾਹਰ ਜਾਣਾ ਪੈਦਾ ਸੀ। ਹਵਾ ਦਾ ਮੁਆਣ ਵੇਖ ਕੇ ਕੰਡ (ਪਿੱਠ) ਉਧਰ ਕਰਨੀ ਪੈਂਦੀ ਸੀ। ਏਸੇ ਭੁਲੇਖੇ ਵਿੱਚ ਉਹਨੂੰ ਪਤਾ ਨਾ ਲੱਗਾ ਤੇ ਬੇਰੀ ਦੇ ਨੇੜੇ ਉਹਦੇ ਵੱਲੀਂ ਮੂੰਹ ਕਰਕੇ ਬੈਠ ਗਿਆ। ਬੈਠੇ-ਬੈਠੇ ਤੋਂ ਬੇਰੀ ਦਾ ਗੋਲ-ਮਟੋਲ ਕਿਰਿਆ (ਪੱਕਾ) ਬੇਰ ਡਿੱਗ ਪਿਆ। ਸੁਰਜਨ ਦੀ ਨਿਗ੍ਹਾ ਉਹਦੇ 'ਤੇ ਗਈ ਪਰ ਨਾਲ ਦੀ ਨਾਲ ਮਨ ਵਿੱਚ ਵਿਚਾਰ ਆਇਆ ਇਹ ਕੰਮ ਕਰਦੇ ਕੁਝ ਖਾਈਦਾ ਨਹੀਂ। ਉਹਤੋਂ ਰਿਹਾ ਨਾ ਗਿਆ ਆਸਾ-ਪਾਸਾ ਵੇਖ ਉਹਨੇ ਛੱਕ ਲਿਆ। ਮੁੜ ਆਪਣੇ ਰਸਤੇ ਪੈ ਗਿਆ।

ਜਦੋਂ ਸ਼ਹਿਰ ਪੁੱਜਾ ਤਾਂ ਮਲਕਾ ਦੀ ਮੂਰਤ ਕੋਲ ਨਚਾਰ ਨੱਚੀ ਜਾਣ। ਸੁਰਜਨ ਨੇ ਵੀ ਘੜੀਂ ਪੈਰ ਮਲ ਲਏ। ਨੱਚਦਾ-ਗਾਉਂਦਾ ਨਚਾਰ ਉਹਦੇ ਕੋਲ ਆ ਗਿਆ। ਅੱਖਾਂ ਮਟਕਾਉਂਦਾ ਕਹਿੰਦਾ,"ਮੈ ਮਨ ਕੀ ਬਾਤ ਬਤਾ ਦੂੰਗੀ, ਮੈਂ ਮਨ ਕੀ...?

ਪੇਂਡੂ ਜੱਟ ਡਰ ਗਿਆ, ਬਈ ਇੱਜ਼ਤ ਲੱਖੀ ਨਾ ਹਜ਼ਾਰੀ – ਇਹ ਨਚਾਰ ਨਾ ਬੰਦਾ ਨਾ ਬੁੜ੍ਹੀ। ਹੋਰ ਨਾ ਲੋਹੜਾ ਮਾਰੇ ਰੁਮਾਲ ਖੋਲ ਕੇ ਚਾਰ ਆਨੇ (25 ਪੈਸੇ) ਉਹਨੂੰ ਫੜਾ ਦਿੱਤੇ। ਘੜੀ ਕੁ ਪਿੱਛੋਂ ਝਾਂਜਰਾਂ ਛਣਕਾਉਂਦਾ ਫਿਰ ਆ ਗਿਆ। ਮੈਂ ਮਨ ਕੀ ਬਾਤ...?

ਐੱਤਕੀ ਸੁਰਜਨ ਨੇ ਫਿਰ ਚੁਆਨੀ ਫੜਾ ਦਿੱਤੀ। ਨਚਾਰ ਸਮਝੇ ਮੇਰਾ ਗਾਣਾ ਸੋਹਣਾ ਲੱਗ ਰਿਹਾ, ਤਦੇ ਮਾਣ ਕਰ ਰਿਹਾ ਸੁਰਜਨ ਨੂੰ ਆਂਵਦਾ ਪਾਲਾ ਮਾਰੇ। ਤੀਜੀ ਵਾਰ ਫਿਰ ਆ ਗਿਆ, ਮੈਂ ਮਨ ਕੀ ਬਾਤ ਬਤਾ ਦੂੰਗੀ...? ਰੁਮਾਲ ਲੜ ਰਹਿੰਦੀ ਅਠਿਆਨੀ ਵੀ ਉਹਨੇ ਦੇ ਦਿੱਤੀ। ਜਦ ਗਿੱਝਿਆ–ਗਿੱਝਿਆ ਉਹ ਫਿਰ ਆਇਆ, ਤਾਂ ਸੁਰਜਨ ਕੀ ਕਰਦਾ ਹੁਣ ਤੱਕ ਰੁਮਾਲ ਵੀ ਹਵਾ ਲੈ ਗਿਆ ਸੀ। ਉੱਤੋ ਉਹ ਵੀ ਅੱਕ ਗਿਆ ਸੀ । ਅੱਕੇ ਨੇ ਹਿੱਕ ਤੇ ਹੱਥ ਮਾਰਕੇ ਆਖਿਆ, "ਜਾਹ ਦੱਸਦੇ ਜੋ ਦੱਸਣਾ, ਇਹੀ ਕਹਿ ਦੇਵੇਂਗੀਂ ਬਈ ਝਾੜੇ (ਦੋ–ਨੰਬਰ) ਬੈਠੇ ਨੇ ਬੇਰ ਖਾਧਾ"

––––––

# ਮਨਮੁੱਖ ਤੇ ਗੁਰਮੁੱਖ

ਕਿਸੇ ਨਿੱਕੇ ਜਿਹੇ ਪਿੰਡ ਵਿੱਚ ਦੋ ਮਿੱਤਰ ਰਹਿੰਦੇ ਸਨ। ਇੱਕ ਤਾਂ ਵਿਚਾਰਾ ਰੱਬ ਦੇ ਭਾਣੇ ਅੰਦਰ ਰਹਿੰਦਾ ਸੀ ਜਿਸ ਕਰ ਕੇ ਲੋਕਾਂ ਨੇ ਉਹਦੇ ਸੁਭਾਅ ਮੁਤਾਬਿਕ ਉਹਨੂੰ ਅੱਲ ਹੀ ਪਾ ਲਈ ਬਈ ਇਹ ਤਾਂ ਗੁਰਮੁੱਖ ਹੈ। ਦੂਸਰਾ ਕਿਸੇ ਦੇ ਆਖੇ ਨਹੀਂ ਲੱਗਦਾ ਸੀ। ਹਮੇਸਾ ਆਪਣੇ ਮਨ ਦੀ ਗੱਲ ਮੰਨਦਾ ਸੀ ਤੇ ਧੱਕੇ ਨਾਲ ਮਨਾਉਂਦਾ ਸੀ। ਇਸ ਕਰਕੇ ਉਹ ਮਨਮੁੱਖ ਬਣ ਗਿਆ। ਦੋਵਾਂ ਦਾ ਡੰਗ ਸੂਤ ਹੀ ਸੀ ਮਤਲਬ ਟੁੱਕ ਕਮਾ ਕੇ ਹੀ ਖਾਂਦੇ ਸਨ। ਦਿਨੋਂ-ਦਿਨ ਉਹਨਾਂ ਉੱਪਰ ਗ਼ਰੀਬੀ ਦੇ ਬੱਦਲ ਘਣੇ ਛਾ ਰਹੇ ਸੀ। ਇੱਕ ਦਿਨ ਮਨਮੁੱਖ ਨੇ ਗੁਰਮੁੱਖ ਨੂੰ ਕਿਹਾ,"ਭਰਾਵਾ ਆਪਾਂ ਕਿਉਂ ਨਾ ਰਾਜ-ਮਹੱਲ ਚੱਲੀਏ। ਉਥੇ ਜਾ ਕੇ ਕੋਈ ਰਾਜੇ ਕੋਲੋਂ ਕੰਮ ਮੰਗ ਲਈਏ। ਸ਼ਾਇਦ ਆਪਣੇ ਘਰਾਂ ਦੇ ਦਿਨ ਫਿਰ ਜਾਣ"। ਵੀਰਾ ਮੈਂ ਤੇਰੇ ਨਾਲ ਸਹਿਮਤ ਹਾਂ, ਜਿਵੇਂ ਮਰਜ਼ੀ ਕਰ ਲੈ, ਗੁਰਮੁੱਖ ਨੇ ਦੋ ਹਰਫ਼ਾਂ ਵਿੱਚ ਜਵਾਬ ਦੇ ਦਿੱਤਾ।

ਦੂਸਰੇ ਦਿਨ ਪਹੁ-ਪਾਟਦੀ ਨਾਲ ਦੋਵੇ ਮਿੱਤਰ ਤੁਰ ਪਏ। ਤੁਰਦੇ-ਤੁਰਦੇ ਉਹ ਇੱਕ ਜੰਗਲ ਵਿੱਚ ਪਹੁੰਚ ਗਏ। ਉਹਨਾਂ ਨੂੰ ਕਿਸੇ ਦਾ ਥੈਲਾ ਲੱਭ ਪਿਆ। ਮਨਮੁੱਖ ਦੇ ਮਨ ਵਿੱਚ ਲਾਲਚ ਆ ਗਿਆ ਕੇ ਛੇਤੀ ਖੋਲ੍ਹ ਕੇ ਵੇਖੀਏ। ਜਦ ਕਿ ਗੁਰਮੁੱਖ ਉੱਚੀ-ਉੱਚੀ ਆਵਾਜ਼ਾਂ ਲਾ ਰਿਹਾ ਸੀ ਕਿ ਭਾਈ ਕੋਈ ਸੁਣਦਾ, ਜੇ ਕਿਸੇ ਦਾ ਝੋਲਾ ਡਿੱਗਿਆ ਹੋਵੇ ਤਾਂ ਲੈ ਸਕਦਾ। ਜੰਗਲ ਵਿੱਚ ਤਾਂ ਨਾ ਬੰਦਾ ਨਾ ਬੰਦੇ ਦੀ ਜਾਤ ਸੀ। ਸਿਵਾਏ ਦੋਨਾਂ ਦੋਸਤਾਂ ਦੇ। ਅਖ਼ੀਰ ਮਨਮੁੱਖ ਨੇ ਝੋਲਾ

ਖੋਲ੍ਹ ਲਿਆ ਜਿਸ ਵਿੱਚ ਕੀਮਤੀ ਕੱਪੜੇ ਤੇ ਮੋਹਰਾਂ ਸਨ। "ਇਹ ਜ਼ਰੂਰ ਕਿਸੇ ਸ਼ਾਹੂਕਾਰ ਜਾਂ ਰਾਜੇ ਦੇ ਕਿਸੇ ਅਹਿਲਕਾਰ ਦਾ ਹੋ ਸਕਦਾ, ਆਪਾਂ ਅਗਲੇ ਪਿੰਡ ਜਾ ਕੇ ਪੜਤਾਲ ਕਰੀਏ।"

ਗੁਰਮੁੱਖਾ ਸਿਆਣਾ ਬਣ ਘਰ ਆਈ ਲਕਸ਼ਮੀ ਨਹੀਂ ਮੋੜਦੀ ਰੱਬ ਨੇ ਆਪਣੀ ਗਰੀਬੀ ਕੱਟਣ ਵਾਸਤੇ ਢੋਅ ਮੇਲਾ ਬਣਾਇਆ।

"ਮੇਰੇ ਵੀਰ ਮਨ ਦੇ ਮਗਰ ਨਾ ਲੱਗ ਦਸਾਂ-ਨਹੁੰਆ ਦੀ ਕਮਾਈ ਖੜ੍ਹਦੀ ਐ। ਪਰਾਇਆ ਧੰਨ ਖਾਣਾ ਜ਼ਹਿਰ ਦੇ ਬਰਾਬਰ ਹੈ"।

"ਦੇਖ ਰੱਬ ਦਿਆ ਬੰਦਿਆ, ਆਪਾਂ ਤੋਂ ਪਹਿਲਾਂ ਕਿੰਨੇ ਲੋਕ ਜੰਗਲ ਵਿੱਚ ਦੀ ਲੰਘੇ, ਕਿਸੇ ਨੂੰ ਝੋਲਾ ਮਿਲਿਆ, ਇਹ ਆਪਣੇ ਕਰਮਾਂ ਵਿੱਚ ਸੀ"।

"ਤੂੰ ਰੱਖ ਲੈ ਭਰਾਵਾਂ ਆਪਾ ਤਾਂ ਇਸ ਵਿੱਚੋਂ ਕਾਣੀ ਕੌਡੀ ਵੀ ਨਹੀਂ ਲੈਣੀ"।

"ਚਲ ਜਿਵੇਂ ਤੇਰੀ ਮਰਜ਼ੀ ਕਰ ਲੈ,ਅੱਗੇ ਜਦ ਕੋਈ ਪਿੰਡ ਆਵੇਗਾ ਤਾਂ ਆਪਾਂ ਜਰੂਰ ਝੋਲੇ ਬਾਰੇ ਪੁੱਛ ਲਵਾਂਗੇ ਹੁਣ ਤੁਰ ਪੈ ਉੱਤੋਂ ਆਥਣ ਹੋ ਚੱਲੀ ਐ।"।

ਪਿੰਡ ਦੇ ਬਾਹਰਵਾਰ ਪਹੁੰਚਦਿਆਂ ਨੂੰ ਮਾੜਾ-ਮੋਟਾ ਹਨੇਰਾ ਹੋ ਗਿਆ ਸੀ। ਭਾਦੋਂ ਦੇ ਮਹੀਨੇ ਦਾ ਪਿਛਲਾ ਪੱਖ ਸੀ। ਉਹਨਾਂ ਨੂੰ ਸਾਹਮਣੇ ਖੂਹ ਨਜ਼ਰ ਆਇਆ। "ਦੇਖ ਬਈ ਮਿੱਤਰਾ ਕਿੰਨਾ ਕੁ ਪਾਣੀ ਹੈ। ਮੈਂ ਤਦ ਤੱਕ ਆਪਣੀ ਪੱਗ ਨਾਲ ਡੋਲ ਬੰਨ੍ਹ ਲਵਾਂ।" ਮਨਮੁੱਖ ਨੇ ਟੇਢੀ ਅੱਖ ਨਾਲ ਗੁਰਮੁੱਖ ਵੱਲ ਵੀ ਧਿਆਨ ਰੱਖਿਆ। ਜਦ ਵਿਚਾਰਾ ਮੌਣ ਤੇ ਕੋਡਾ ਹੋ ਕੇ ਅੰਦਰ ਝਾਤੀ ਮਾਰਨ ਲੱਗਾ ਤਾਂ ਮਨਮੁੱਖ ਨੇ ਚੁੱਕ ਕੇ ਵਿੱਚ ਮਾਰਿਆ। "ਅਖੇਂ ਮੈਂ ਜ਼ਹਿਰ ਨਹੀਂ ਖਾਣੀ, ਮਰ ਪਰਾਂ ਆਪਾਂ ਤਾਂ ਐਸ਼ ਕਰਦੇ ਆਂ।"

ਇੰਨਾ ਆਖ ਉਹ ਤੁਰ ਗਿਆ। ਦੂਸਰੇ ਪਾਸੇ ਸਿਆਣੇ ਕਹਿੰਦੇ ਆ 'ਮਾਰਨ ਵਾਲੇ ਨਾਲੋਂ ਬਚਾਉਣ ਵਾਲਾ ਬੇਅੰਤ ਐ।' ਕੇਰਾਂ ਪੱਤਣ ਤੱਕ ਗਿਆ ਤੇ ਮੁੜ ਉਤਾਂਹ ਆ ਗਿਆ। ਹੱਥ-ਪੈਰ ਮਾਰਦੇ ਦਾ ਬੋਹੜ ਦੀਆਂ ਜੜਾਂ ਨੂੰ ਹੱਥ ਪੈ ਗਿਆ। ਕਿਉਂਕਿ ਖੂਹ ਉੱਪਰ ਬੋਹੜ ਦਾ ਬਹੁਤ ਭਾਰਾ ਦਰੱਖਤ ਲੱਗਾ ਸੀ।

ਰਾਤ ਪਈ ਤੋਂ ਉਸ ਬੋਹੜ ਉੱਪਰ ਇੱਕ ਇੱਛਧਾਰੀ ਸੱਪ ਤੇ ਰਾਖ਼ਸ ਆ ਕੇ ਬੈਠ ਗਏ। ਦੋਹਾਂ ਵਿੱਚ ਗੱਲਬਾਤ ਸ਼ੁਰੂ ਹੋ ਗਈ ਕਿ "ਆਪਾਂ ਬਹੁਤ ਚਿਰ ਤੋਂ ਇਸ ਬਰੋਟੇ ਤੇ ਭੇਸ ਵਟਾ-ਵਟਾ ਬੈਠਦੇ ਆਂ। ਕਿਤੇ ਪੰਛੀਆਂ ਦੇ ਰੂਪ ਵਿੱਚ ਕਦੇ ਹੋਰ ਰੂਪ ਵਿੱਚ ਕਦੇ ਹੋਰ। ਪਰ ਆਪਣੀ ਅਸਲੀਅਤ ਤਾਂ ਆਪਾਂ ਹੀ ਜਾਣਦੇ ਹਾਂ। ਭਰਾਵਾ ਆਪਾ ਤਾਂ ਇਥੇ ਰਾਤ ਕੱਟਣ ਅਉਂਦੇ ਹਾਂ। ਦਿਨੇ ਤੂੰ ਕਿੱਥੇ ਰਹਿੰਦਾ ਐ, ਜਾਂ ਮੈਂ ਕਿਥੇ ਰਹਿੰਦਾ ਨਾ ਤੈਨੂੰ ਪਤਾ ਨਾ ਮੈਨੂੰ ਪਤਾ।" ਰਾਖਸ਼ ਨੇ ਸੱਪ ਨੂੰ ਕਿਹਾ। ਜੜ੍ਹਾਂ ਨੂੰ ਹੱਥ ਪਾਈ ਗੁਰਮੁੱਖ ਸਭ ਸੁਣ ਰਿਹਾ ਸੀ।

ਸੱਪ ਕਹਿੰਦਾ,"ਭਰਾਵਾਂ ਪਹਿਲਾ ਤੂੰ ਦੱਸ ਮੇਰਾ ਟਿਕਾਣਾ ਤਾਂ ਧਰਤੀ ਦੇ ਅੰਦਰ ਹੈ। ਮੈਂ ਦੁਨੀਆਂਦਾਰੀ ਬਾਰੇ ਕੀ ਜਾਣਦਾਂ"।

ਰਾਖ਼ਸ ਕਹਿੰਦਾ,"ਵੀਰ ਐਥੋਂ ਛਿੱਪਦੇ ਪਾਸੇ ਵੀਹ ਕੋਹ ਵਾਟ ਤੇ ਇੱਕ ਰਾਜੇ ਦਾ ਸ਼ਹਿਰ ਹੈ। ਉਹਦੇ ਵੱਡ-ਵਡੇਰਿਆ ਨੇ ਮੇਰੀ ਮਾਂ ਨੂੰ ਰਿੱਧੀਆਂ-ਸਿੱਧੀਆਂ ਨਾਲ ਕਸ਼ਟ ਦੇ ਕੇ ਮਾਰ ਦਿੱਤਾ ਸੀ । ਹੁਣ ਮੈਂ ਆਪਣੀ ਮਾਂ ਦਾ ਬਦਲਾ ਲੈਣ ਲਈ ਉਸ ਦੀ ਲੜਕੀ ਰੂਪਾ ਵਿੱਚ ਰਹਿੰਦਾ ਹਾਂ। ਉਹ ਹਮੇਸਾ ਬਿਮਾਰ ਰਹਿੰਦੀ ਹੈ। ਸਭ ਵੈਦ-ਹਕੀਮ ਔਲੀਏ ਤੇ ਭੰੜ ਪੂੰਜੇ ਜ਼ੋਰ ਲਾ ਕੇ ਹੰਭ ਗਏ ਦਰਅਸਲ ਬਿਮਾਰੀ ਦਾ ਕਾਰਨ ਮੈਂ ਹੀ ਹਾਂ"।

ਨਾਗ ਕਹਿੰਦਾ,"ਵੀਰ ਮੇਰਿਆ ਸਵਾ ਸਦੀ ਦੀ ਗੱਲ ਹੈ, ਇੱਥੋਂ ਪੱਚੀ ਕੋਹ ਵਾਟ ਚੜ੍ਹਦੇ ਵਾਲੇ ਪਾਸੇ ਇੱਕ ਥੇਹ ਐ। ਮੈਂ ਉਥੋਂ ਦਾ ਰਾਜਾ ਸੀ ਇੱਕ ਵਾਰੀ ਭੁਚਾਲ ਆਇਆ। ਸਾਡਾ ਸਾਰਾ ਨਗਰ ਢਹਿ-ਢੇਰੀ ਹੋ ਗਿਆ। ਮੇਰੀ ਵੀ ਮਰਨ ਲੱਗੇ ਦੀ ਸੁਰਤ ਖ਼ਜ਼ਾਨੇ ਵੱਲ ਚਲੀ ਗਈ। ਜਿਸ ਕਰਕੇ ਮੈਂ ਸੱਪ ਬਣ ਗਿਆ । ਹੁਣ ਮੈਂ ਉਥੇ ਸੱਪ ਬਣ ਕੇ ਧਨ ਦੀ ਰਾਖੀ ਕਰ ਰਿਹਾ ਹਾਂ"।

ਖੂਹ ਵਿੱਚ ਬੈਠਾ ਗੁਰਮੁੱਖ ਸਭ ਸੁਣ ਰਿਹਾ ਸੀ। ਜਦ ਉਹਨੇ ਆਪਣਾ ਸੱਜਾ ਹੱਥ ਜਦ ਥੱਕ ਗਿਆ ਤਾਂ ਛੱਡ ਕੇ ਖੱਬਾ ਜੜ੍ਹ ਨੂੰ ਪਾਇਆ ਤਾਂ ਪਾਣੀ ਛਲਕਿਆ। ਦੈਂਤ ਨੇ ਕਿਹ,"ਵੀਰਾ, ਕੋਈ ਪਾਣੀ ਵਿੱਚ ਹੈ। ਆਪਣੀਆਂ ਗੱਲਾਂ ਸੁਣ ਰਿਹਾਂ ਹੈ। ਨਾਗ ਕਹਿੰਦਾ ਕਾਹਨੂੰ ਵੀਰ ਕੋਈ ਡੱਡੂ ਵਗੈਰਾ ਹੋਵੇਗਾ ਫ਼ਿਕਰ ਨਾ ਕਰ ਕਿਸੇ ਨੇ ਅੱਧੀ ਰਾਤ ਖੂਹ ਵਿੱਚ ਕੀ ਕਰਨਾ।"

"ਗੱਲ ਸੁਣ ਵੀਰ ਜੇ ਤੈਨੂੰ ਰਾਜੇ ਦੀ ਕੁੜੀ ਵਿੱਚੋਂ ਕੱਢਣਾ ਹੋਵੇ ਤਾਂ ਕੋਈ ਤਰੀਕਾ ਤਾਂ ਹੋਊ ਕਿ ਸਾਰੀ ਉਮਰ ਉਸੇ ਦੇ ਸਰੀਰ ਵਿੱਚ ਲੰਘਾ ਦੇਣੀ ਆ"।

"ਅਜਿਹੀ ਤਾਂ ਦੁਨੀਆਂ ਵਿੱਚ ਕੋਈ ਚੀਜ਼ ਨਹੀਂ ਜਿਹੜੀ ਸਥਾਈ ਹੋਵੇ। ਅਕਸਰ ਰਾਤ ਨੂੰ ਮੈਂ ਸੁੱਤੀ ਪਈ ਨੂੰ ਛੱਡ ਕੇ ਆ ਜਾਂਦਾ, ਪਰ ਦਿਨੇਂ ਗਿਣ-ਗਿਣ ਬਦਲੇ ਲੈਂਦਾਂ ਹਾਂ। ਬਾਕੀ ਲੜਕੀ ਵਿੱਚੋਂ ਮੈਨੂੰ ਕੱਢਣ ਦਾ ਤਰੀਕਾ ਇਹ ਹੈ ਕੇ ਉੱਲੂਆਂ ਦੀ ਵਿੱਠਾਂ (ਬਿੱਠਾਂ) ਇਕੱਠੀਆਂ ਕਰਕੇ ਧੂਣੀ ਦਿੱਤੀ ਜਾਵੇ ਮੈਂ ਚੀਕਾਂ ਮਾਰਦਾ ਭੱਜ ਜਾਊਂ। ਬਾਕੀ ਨਾਗ ਵੀਰਾ, ਜੇ ਤੈਨੂੰ ਖ਼ਜ਼ਾਨੇ ਤੋਂ ਪੱਤੇ ਲੀਹ (ਭਜਾਉਣਾ) ਕਰਨਾ ਹੋਵੇ ਤਾਂ ਕੀ ਕਰਨਾ ਪਊ।"

"ਹੇ ਮੇਰੇ ਵੀਰਾ, ਜਿੱਥੇ ਤੂੰ ਆਪਣੇ ਬਾਰੇ ਦੱਸਿਆ ਮੇਰਾ ਵੀ ਸੱਚਾ ਮਿੱਤਰ ਹੋਣ ਦਾ ਫ਼ਰਜ਼ ਹੈ ਕਿ ਤੈਨੂੰ ਵੀ ਦੱਸਾਂ। ਦੋ ਬੱਕਰੇ ਲੈ ਕੇ ਮੇਰੇ ਥੇਹ ਉੱਪਰ ਜਾਓ। ਉਥੇ ਬਥੇਰੀਆਂ ਪੁਰਾਣੀਆ ਵਰਮੀਆਂ (ਖੁੱਡਾ), ਬੱਕਰੇ ਝੱਟਕਾ ਕੇ ਸਾਰੀਆਂ ਖੁੱਡਾਂ ਵਿੱਚ ਉਨ੍ਹਾਂ ਦਾ ਖ਼ੂਨ ਪਾਓ। ਜਿਹੜੀ ਖੁੱਡ ਵਿੱਚੋਂ ਮੈਂ ਚੀਕਾਂ ਮਾਰਦਾ ਭੱਜ ਗਿਆ। ਉਸ ਖੁੱਡ ਨੂੰ ਪੁੱਟ ਲਓ, ਉਹੀ ਅਗਾਂਹ ਖ਼ਜ਼ਾਨੇ ਤੇ ਹੀਰੇ ਜਵਾਹਰਾਤ ਦੇ ਢੇਰ ਤੱਕ ਲੈ ਜਾਵੇਗੀ। ਇੰਨੇ ਚਿਰ ਵਿੱਚ ਸਵੇਰ ਹੋਣ ਵਾਲੀ ਹੋ ਗਈ। ਦੋਹਾਂ ਨੇ ਪੰਖੇਰੂਆਂ (ਗੋਲੇ ਕਬੂਤਰ) ਦਾ ਰੂਪ ਧਾਰਨ ਕੀਤਾ ਤੇ ਆਪਣੀਆਂ ਦਿਸ਼ਾਵਾਂ ਵੱਲ ਉਡਾਰੀ ਮਾਰ ਗਏ।

ਉਧਰ ਜਦ ਸਵੇਰ ਹੋਈ ਤਾਂ ਭੇਡਾਂ-ਬੱਕਰੀਆਂ ਵਾਲੇ ਲੰਘੇ ਤਾਂ ਉਹਨਾਂ ਪਾਣੀ ਭਰਨ ਲਈ ਖੂਹ ਵਿੱਚ ਡੋਲਣਾ ਵਰਾਇਆ ਤਾਂ ਉਹ ਗੁਰਮੁੱਖ ਨੇ ਦਬੋਚ ਲਿਆ। ਉਹ ਡਰ ਗਏ ਬਈ ਖੂਹ ਵਿੱਚ ਕੋਈ ਇੱਲ੍ਹ-ਬਲਾ ਐ। ਜਦ ਉਹਨਾਂ ਨੀਵੀਂ ਪਾ ਕੇ ਵਿੱਚ ਦੇਖਿਆ ਤਾਂ ਹੈਰਾਨ ਬਈ ਡੋਲ ਤਾਂ ਕੋਈ ਮਨੁੱਖ ਫੜੀ ਬੈਠਾ ਹੈ। ਨਾਲ ਹੀ ਗੁਰਮੁੱਖ ਨੇ ਤਰਲਾ ਕੀਤਾ ਕਿ "ਬਈ ਹਨੇਰੀ ਰਾਤ ਸੀ ਮੈਂ ਇਸ ਰਾਹ ਵਿੱਚੋਂ ਅਨਜਾਣ ਸਾਂ। ਮੌਣ ਨੀਵਾਂ ਹੋਣ ਕਾਰਨ ਠੋਕਰ ਲੱਗ ਗਈ ਤੇ ਮੈਂ ਡਿੱਗ ਪਿਆ।" ਯਾਰ ਦਾ ਉਹਨੇ ਫਿਰ ਪਰਦਾ ਰੱਖਿਆ ਕੇ ਮਿਹਰਬਾਨੀ ਤਾਂ ਉਹਦੀ ਹੈ।

ਉਹਨਾਂ ਉਹਨੂੰ ਬਾਹਰ ਕੱਢਿਆ ਪੱਲੇ ਬੰਨ੍ਹਿਆ ਟੁੱਕ ਛਕਾਇਆ ਤੇ

ਬੱਕਰੀਆਂ ਦਾ ਦੁੱਧ ਪਿਆਇਆ। ਉਹ ਉਹਨਾਂ ਦਾ ਕੋਟ-ਕੋਟਿ ਧੰਨਵਾਦ ਕਰਕੇ ਤੁਰ ਗਿਆ।

ਹੁਣ ਗੁਰਮੁੱਖ ਮੂਹਰੇ ਦੋ ਰਾਹ ਸਨ, ਇੱਛਾਧਾਰੀ ਸੱਪ ਵਾਲਾ ਜਾਂ ਰਾਖ਼ਸ ਵਾਲਾ। ਪਰ ਉਹਨੇ ਰਾਜੇ ਦੀ ਕੁੜੀ ਦਾ ਦੁੱਖ ਕੱਟਣ ਵਾਸਤੇ ਸੋਚਿਆ "ਜੇ ਧਨ-ਦੌਲਤ ਦਾ ਲਾਲਚ ਹੁੰਦਾ ਤਾਂ ਮੈਂ ਮਨਮੁੱਖ ਦੇ ਆਖੇ ਲੱਗ ਜਾਂਦਾ। ਨਹੀਂ-ਨਹੀਂ ਮੈਨੂੰ ਰਾਜ ਮਹਿਲ ਜਾਣਾ ਚਾਹੀਦਾ। ਗੁਰਮੁੱਖ ਲੋਕ, ਲੋਕਾਂ ਦਾ ਭਲਾ ਕਰਦੇ ਹਨ, ਮੈਨੂੰ ਵੀ ਅਜਿਹਾ ਕਰਨਾ ਚਾਹੀਦਾ।" ਬਸ ਫਿਰ ਕੀ ਸੀ, ਇਹ ਸੋਚਦਿਆਂ ਹੀ ਉਹ ਛਿੱਪਦੇ ਵੱਲ ਤੁਰ ਪਿਆ। ਉਸ ਸਮੇਂ ਸਭ ਪੰਛੀ ਬਹੁਤ ਗਿਣਤੀ ਵਿੱਚ ਸਨ ਕਿਉਂਕਿ ਲੋਕ ਉਹਨਾਂ ਨੂੰ ਪਿਆਰ ਕਰਦੇ ਸਨ। ਔਰਤਾਂ ਕਾਵਾਂ ਨੂੰ ਚੂਰੀ ਕੁੱਟ-ਕੁੱਟ ਪਾਉਂਦੀਆਂ ਸਨ। ਇਹੋ ਜਿਹੇ ਮਾਹੌਲ ਵਿੱਚ ਉੱਲੂਆਂ ਦੀਆ ਵਿੱਠਾਂ ਲੱਭਣੀਆਂ ਕੋਈ ਵੱਡੀ ਗੱਲ ਨਹੀਂ ਸੀ। ਸੋ ਉਹਨੇ ਇਸ ਤਰ੍ਹਾਂ ਹੀ ਕੀਤਾ ਵਿੱਠਾਂ ਦੀ ਛੋਟੀ ਜਿਹੀ ਪੋਟਲੀ ਬੰਨ੍ਹ ਕੇ ਰਾਜੇ ਦੇ ਮਹਿਲਾਂ ਦੇ ਰਾਹ ਪੈ ਗਿਆ।

ਉਥੇ ਪਹੁੰਚ ਕੇ ਉਹਨੇ ਲੋਕਾਂ ਨੂੰ ਪੁੱਛਿਆ,"ਕਿ ਇਥੋ ਦੇ ਰਾਜੇ ਦੀ ਲੜਕੀ ਸੱਚਮੁੱਚ ਹੀ ਬਿਮਾਰ ਹੈ"।

ਲੋਕਾਂ ਨੇ ਸਿਰਫ ਹਾਂ ਵਿੱਚ ਹੀ ਉੱਤਰ ਨਹੀਂ ਦਿੱਤਾ, ਸਗੋ ਇਹ ਵੀ ਆਖਿਆ ਕਿ "ਸਾਰੇ ਵੈਦ-ਹਕੀਮ ਜ਼ੋਰ ਲਾ ਕੇ ਹੰਭ ਗਏ ਨੇ। ਹੁਣ ਤਾਂ ਰਾਜੇ ਨੇ ਇਹ ਸ਼ਰਤ ਰੱਖੀ ਐ ਕਿ ਜਿਹੜਾ ਮੇਰੀ ਕੁੜੀ ਠੀਕ ਕਰੂਗਾ, ਮੈਂ ਆਪਣੀ ਧੀ ਦਾ ਵਿਆਹ ਵੀ ਉਸੇ ਨਾਲ ਕਰ ਦਿਊਂ, ਨਾਲੇ ਆਪਣਾ ਅੱਧਾ ਰਾਜ ਵੀ ਉਸ ਨੂੰ ਦੇ ਦਊਂਗਾ।"। ਗੁਰਮੁੱਖ ਨੇ ਕਿਹਾ,"ਤੁਸੀਂ 'ਕੇਰਾਂ ਮੈਨੂੰ ਰਾਜੇ ਦੇ ਮਹਿਲ ਪਹੁੰਚਾ ਦਿਓ, ਫਿਰ ਵੇਖਿਓ ਮੇਰਾ ਕਮਾਲ।"

ਲੋਕ ਉਹਨੂੰ ਮਖੌਲ ਕਰਨ ਲੱਗ ਪਏ,"ਵਾਹ ਉਏ! ਰੱਬ ਦਿਆ ਬੰਦਿਆ ਇਥੇ ਤਾਂ ਵੱਡਿਆਂ-ਵੱਡਿਆਂ ਦੀਆਂ ਘੀਸੀਆਂ ਹੋ ਗਈਆਂ। ਤੂੰ ਕਿਹੜੇ ਧਨੰਤਰ ਵੈਦ ਦਾ ਚੇਲਾ ਆ ਗਿਆ।" ਤਮਾਸ਼ਬੀਨ ਉਹਨੂੰ ਲੈ ਕੇ ਮਹਿਲਾਂ

ਵੱਲੀਂ ਤੁਰ ਪਏ। ਸਿਪਾਹੀਆਂ ਨੇ ਅੰਦਰ ਜਾ ਕੇ ਰਾਜੇ ਨੂੰ ਕਿਹਾ ਮਹਾਰਾਜ ਦੀ ਜੈ ਹੋਵੇ। ਇੱਕ ਵੈਦ ਨੂੰ ਨਗਰ ਦੀ ਪਰਜਾ ਲੈ ਕੇ ਆਈ ਹੈ।

ਰਾਜੇ ਨੇ ਉਸੇ ਵਕਤ ਆਪਣੇ ਅਹਿਲਕਾਰਾਂ ਨੂੰ ਹੁਕਮ ਦਿੱਤਾ ਕਿ ਵੈਦ ਨੂੰ ਰੂਪਾ ਦੇ ਖੇਮੇ ਵਿੱਚ ਪੇਸ਼ ਕੀਤਾ ਜਾਵੇ। ਵੈਦ ਨੇ ਰੂਪਾ ਨੂੰ ਸਿਰ ਤੋਂ ਪੈਰਾਂ ਤੱਕ ਵਾਚਿਆ। "ਜਾਓ ਇੱਕ ਜਣਾ ਜਾ ਕੇ ਅੱਗ ਦੇ ਅੰਗਿਆਰ ਲੈ ਕੇ ਆਓ।" ਜਦ ਅੱਗ ਆ ਗਈ ਤਾਂ ਗੁਰਮੁੱਖ ਨੇ ਪੋਟਲੀ ਵਿੱਚੋਂ ਉੱਲੂਆਂ ਦੀ ਵਿੱਠਾਂ ਕੱਢੀਆਂ ਤੇ ਲੜਕੀ ਨੂੰ ਧੂਣੀ ਦਿੱਤੀ; ਬਸ ਫਿਰ ਕੀ ਸੀ ਦੈਂਤ ਚੀਕਾਂ ਮਾਰਦਾ ਭੱਜ ਗਿਆ। ਰੂਪਾ ਨੌਂ ਬਰ ਨੌਂ ਗਈ। ਰਾਜੇ ਦੀ ਖੁਸ਼ੀ ਦਾ ਕੋਈ ਟਿਕਾਣਾ ਨਾ ਰਿਹਾ। ਉਹਨੇ ਪਰਜਾ ਲਈ ਅਨਾਜ ਅਤੇ ਧੰਨ-ਦੌਲਤ ਦੇ ਦਰਵਾਜ਼ੇ ਖੋਲ੍ਹ ਦਿੱਤੇ। ਉਹੀ ਲੋਕ ਜੋ ਗੁਰਮੁੱਖ ਨੂੰ ਟਿੱਚਰਾਂ ਕਰਦੇ ਸਨ; ਹੁਣ ਉਹਦੀ ਜੈ-ਜੈ ਕਾਰ ਕਰ ਰਹੇ ਸਨ। ਰਾਜੇ ਨੇ ਆਪਣਾ ਵਾਅਦਾ ਨਿਭਾਇਆ ਤੇ ਰੂਪਾ ਨਾਲ ਉਹਦਾ ਵਿਆਹ ਕਰਤਾ ਅਤੇ ਨਾਲੇ ਅੱਧਾ ਰਾਜ ਵੀ ਦੇ ਦਿੱਤਾ।

ਸਮਾਂ ਆਪਣੀ ਚਾਲ ਚੱਲ ਰਿਹਾ ਸੀ। ਗੁਰਮੁੱਖ ਰਾਜ ਦਰਬਾਰ ਜਾਂਦਾ, ਰਾਜੇ ਦੇ ਨਿੱਤ ਦੇ ਕੰਮਾ ਤੇ ਨਿਆਂ ਵਿੱਚ ਲੋੜ ਅਨੁਸਾਰ ਸਹਾਇਤਾ ਕਰਦਾ। ਆਪਣੇ ਦਰ 'ਤੇ ਆਏ ਸੁਆਲੀ ਦੀ ਵੀ ਮਦਦ ਕਰਦਾ। ਇੱਕ ਦਿਨ ਉਹਦੀ ਘਰਵਾਲੀ ਨੇ ਕਿਹਾ,"ਸੁਆਮੀ ਜੀ ਦਾਤੀ ਦੇ ਦੰਦੇ ਇੱਕ ਪਾਸੇ ਪਰ ਦੁਨੀਆ ਦੇ ਦੋਵੇ ਪਾਸੇ ਹਨ। ਲੋਕ ਮੈਨੂੰ ਟਕੋਰਾ ਲਾਉਂਦੇ ਆ ਕਿ ਇੱਕ ਵੈਦ ਪਤਾ ਨਹੀਂ ਕਿਹੜੀ ਜਾਤ-ਕੁਜਾਤ ਦਾ ਸੀ ਰਾਜੇ ਦਾ ਜਵਾਈ ਬਣਕੇ ਬੈਠ ਗਿਆ। ਪੈਸਾ ਚੀਜ਼ ਹੀ ਅਜਿਹੀ ਹੈ। ਜਿਸ ਕੋਲ ਆ ਜਾਵੇ ਉਹਦੇ ਵਿੱਚ ਥੋੜਾ-ਬਹੁਤਾ ਗ਼ਰੂਰ ਤਾਂ ਜ਼ਰੂਰ ਆ ਜਾਂਦਾ।" ਇਹੀ ਗੱਲ ਗੁਰਮੁੱਖ ਨਾਲ ਹੋਈ ਉਹ ਤੀਵੀਂ ਸਾਹਮਣੇ ਆਪਣੀ ਹੇਠੀ ਸਮਝਣ ਮਾਰਾ ਸ਼ੇਖੀ ਮਾਰ ਬੈਠਾ। "ਮੈਂ ਤਾਂ ਆਪ ਬਹੁਤ ਵੱਡੇ ਖ਼ਾਨਦਾਨ ਦਾ ਕਾਕਾ। ਬੱਸ ਕਿਸੇ ਸਰਾਪ ਕਾਰਨ ਸਾਡਾ ਰਾਜ਼ ਫਨਾਹ ਹੋ ਗਿਆ ਸੀ।"

ਸਵੇਰੇ ਉਹ ਦੋ ਬੱਕਰੇ ਲੈ ਕੇ ਸ਼ੇਹ ’ਤੇ ਪਹੁੰਚ ਗਿਆ। ਉਹਨੇ ਸਿਪਾਹੀਆਂ ਨੂੰ ਹੁਕਮ ਦਿੱਤਾ ਕਿ ਬੱਕਰੇ ਝਟਕਾ ਕੇ ਇਹਨਾਂ ਦਾ ਖ਼ੂਨ ਵਰਮੀਆਂ (ਖੁੱਡਾਂ) ਵਿੱਚ ਪਾਓ। ਸਿਪਾਹੀਆਂ ਨੇ ਇੰਝ ਹੀ ਕੀਤਾ ਇੱਕ ਖੁੱਡ ਵਿੱਚੋਂ ਸੱਪ ਫ਼ੁੰਕਾਰੇ ਮਾਰਦਾ ਨਿਕਲ ਗਿਆ। ਉਹੀ ਪੁਰਾਣੀ ਵਰਮੀ ਪੁੱਟ ਕੇ ਵਿੱਚੋਂ ਧਨ-ਦੌਲਤ ਤੇ ਹੀਰੇ-ਜਵਾਹਰ ਕੱਢ ਕੇ ਗੁਰਮੁੱਖ ਰਾਜ ਮਹਿਲ ਆ ਗਿਆ। ਲੋਕ ਅਤੇ ਰਾਜਾ ਅਸ਼-ਅਸ਼ ਕਰ ਉੱਠੇ ਕਿ ਵਾਕਿਆ ਹੀ ਗੁਰਮੁੱਖ ਨਰ ਹੈ।

ਹੌਲੀ-ਹੌਲੀ ਗੁਰਮੁੱਖ ਦੀਆਂ ਵਡਿਆਈਆ ਇੱਕ ਕੰਨ ’ਚੋ’ ਦੂਸਰੇ ਕੰਨੀਂ ਪੈਂਦੀਆਂ ਹੋਈਆਂ ਦੂਰ-ਦੂਰ ਤੱਕ ਫੈਲ ਗਈਆਂ। ਜਦ ਕਿਤੇ ਇਹ ਗੱਲ ਭੁੱਖੇ ਮਰਦੇ ਮਨਮੁੱਖ ਦੇ ਕੰਨੀਂ ਪਈ, ਤਦ ਉਹ ਤਾਂ ਰਾਜ ਮਹਿਲਾਂ ਵੱਲੀਂ ਛਾਲੀਂ ਹੋ ਤੁਰਿਆ। ਬੂਹੇ ’ਤੇ ਪਹਿਰੇਦਾਰਾਂ ਨੇ ਰੋਕ ਲਿਆ। ਜਦ ਉਹਨੇ ਆਪਣੇ ਬਾਰੇ ਦੱਸਿਆ ਕਿ“ਗੁਰਮੁੱਖ ਨੂੰ ਕਹੋ ਕਿ ਮੈਂ ਆਇਆਂ।” ਤਦ ਉਹਨੇ ਅੰਦਰ ਬੁਲਾ ਕੇ ਬੜੀ ਸੇਵਾ ਕੀਤੀ। ਰਾਤ ਨੂੰ ਜਦ ਦੋਵੇਂ ਦੋਸਤ ਗੱਲਾਂ ਕਰਨ ਲੱਗੇ ਤਾਂ ਮਨਮੁੱਖ ਬਹੁਤ ਰੋਇਆ ਕਿ “ਮੈਨੂੰ ਮਾਫ਼ ਕਰਦੇ। ਮੈਂ ਲਾਲਚ ਵਿੱਚ ਅੰਨ੍ਹਾ ਹੋ ਕੇ ਤੈਨੂੰ ਖ਼ੂਹ ਵਿੱਚ ਸੁੱਟ ਕੇ ਤੁਰ ਗਿਆ। ਵੇਖ ਰੱਬ ਦੇ ਰੰਗ ਅੱਜ ਤੂੰ ਕਿੱਥੇ ਤੇ ਮੈਂ ਫਿਰ ਭੁੱਖਾ ਮਰ ਰਿਹਾ ਹਾਂ।”

ਵਿਚਾਰੇ ਗੁਰਮੁੱਖ ਨੇ ਉਹਨੂੰ ਗਲ ਲਾਇਆ ਤੇ ਕਿਹਾ,“ਵੀਰ ਇਹ ਤੇਰੀ ਹੀ ਮਿਹਰਬਾਨੀ ਹੈ। ਸਭ ਕੁਝ ਮੈਨੂੰ ਉਸੇ ਖ਼ੂਹ ਵਿੱਚੋਂ ਮਿਲਿਆ। ਨਾਲ ਹੀ ਆਪ-ਬੀਤੀ ਸੁਣਾ ਦਿੱਤੀ। ਸਾਰੀ ਰਾਤ ਮਨਮੁੱਖ ਨੇ ਮਸਾਂ ਕੱਢੀ ਸਵੇਰੇ ਗੁਰਮੁੱਖ ਨੇ ਬਥੇਰਾ ਰੋਕਿਆ। ਚਾਰ ਦਿਨ ਰਹਿ ਪੈਂਦਾ ਨਾਲੇ ਜਿਹੜੀ ਚੀਜ਼ ਦੀ ਜਰੂਰਤ ਹੈ ਲੈ ਜਾ। ਪਰ ਉਹ ਤਾਂ ਅੱਡੀਆ ਨੂੰ ਥੁੱਕ ਲਾ ਕੇ ਭੱਜ ਨਿਕਲਿਆ।

ਆਥਣੇ ਮਨਮੁੱਖ ਨੇ ਆਪ ਹੀ ਉਸੇ ਖ਼ੂਹ ਵਿੱਚ ਜਾ ਛਾਲ ਮਾਰੀ। ਪੱਤਣ ਤੋਂ ਮੁੜ ਕੇ ਆਣ ਬੋਹੜ ਦੀਆਂ ਜੜ੍ਹਾਂ ਨੂੰ ਹੱਥ ਪਾਇਆ ਤੇ ਬੈਠ ਗਿਆ। ਰਾਖ਼ਸ ਤੇ ਇੱਛਾਧਾਰੀ ਸੱਪ ਬੈਠੇ ਦੇਖ ਰਹੇ ਸਨ। “ਮਿੱਤਰਾ ਲਾਲਚ ਮਾਰਾ ਆਪਣਾ ਸਿਕਾਰ ਫਿਰ ਆ ਗਿਆ। ਮੈਂ ਤੈਨੂੰ ਉਸ ਦਿਨ ਵੀ ਆਖਿਆ ਸੀ ਕੇ

ਪਾਣੀ ਅੰਦਰ ਕੋਈ ਹੈ। ਪਰ ਤੂੰ ਮੇਰੀ ਪੇਸ਼ ਨਹੀਂ ਜਾਣ ਦਿੱਤੀ ਅਖੇ ਡੱਡੂ ਵਗੈਰਾ ਹੋਊ। ਆਜਾ ਅੱਜ ਆਪਣਾ ਹੱਕ ਲਈਏ ਇਹਨੇ ਆਪਾਂ ਨੂੰ ਉਜਾੜਿਆ। ਸੁੱਕਾ ਨਾ ਨਿਕਲ ਜਾਵੇ।"

ਰਾਖ਼ਸ ਨੇ ਗਿੱਚੀ ਤੋਂ ਜਾ ਦਬੋਚਿਆ। ਉਤਾਂਹ ਲਿਆਦਾ ਸੱਪ ਨੇ ਗੁੱਸੇ ਵਿੱਚ ਕਈ ਡੰਗ ਮਾਰੇ। ਮਗਰੋਂ ਰਾਖ਼ਸ ਨੇ ਖ਼ੂਹ ਵਿੱਚ ਸੁੱਟ ਦਿੱਤ। ਸੋ ਇਸ ਤਰ੍ਹਾਂ ਚੰਗੇ  ਇਨਸਾਨ ਨੂੰ ਰੱਬ ਤਾਰਦਾ ਤੇ ਮਾੜੇ ਨੂੰ ਪਾਪ ਮਾਰਦਾ।

---------

# ਪੰਡਿਤ ਦਾ ਛੂ ਮੰਤਰ

ਪੰਡਿਤਾਂ ਦਾ ਮੁੰਡਾ ਜੱਟਾਂ ਦੇ ਮੁੰਡਿਆਂ ਦਾ ਪੱਕਾ ਆੜੀ ਸੀ। ਪਿਉ ਲੋਕਾਂ ਦੇ ਘਰੀਂ ਦਿਨ-ਦਿਹਾਰ ਤੇ ਕੁੱਖਾਂ ਕੱਢ ਲੈਦਾ ਸੀ। ਨਾਲੇ ਉਹਨਾਂ ਨੂੰ ਵਹਿਮਾਂ-ਭਰਮਾਂ ਵਿੱਚ ਪਾਈ ਰੱਖਦਾ ਸੀ। ਮੁੰਡੇ ਦਾ ਗਲ ਘਸਾਵਾ ਜੱਟਾਂ ਨਾਲ ਹੋਣ ਕਾਰਨ ਉਹਦੀ ਸੋਚ ਵੀ ਜੱਟਾਂ ਵਾਲੀ ਹੋ ਗਈ ।ਉਹ ਅਕਸਰ ਆਵਦੇ ਬਾਪੂ ਨੂੰ ਵੀ ਘੂਰਦਾ ਰਹਿੰਦਾ ਕਿ ਉਹ ਨਿੱਜਤ ਹੌਲੀ ਨਾ ਰੱਖੇ। ਉਹ ਇਸ ਕੰਮ ਨੂੰ ਨਖਿੱਧ ਸਮਝਦਾ ਸੀ ਕਿ ਵਿਹਲੀਆਂ ਖਾ-ਖਾ ਕੇ ਬੁੜ੍ਹੇ ਦਾ ਢਿੱਡ ਤੂੰਬੇ ਵਰਗਾ ਬਣਿਆ ਪਿਆ। ਖਾ ਕੇ ਪੰਸੇਰੀ ਅੰਨ ਢਿੱਡ ਤੇ ਹੱਥ ਫਿਰ ਕੇ ਆਖੂ ਰਾਮ ਭਲੀ ਕਰੇ, ਜੇ ਉਹਨੇ ਕਰਨੀ ਉਹ ਤਾਂ ਕਰੀ ਜਾਂਦਾ। ਤੈਨੂੰ ਵਿਚੋਲਾ ਬਣਾਉਣ ਦਾ ਕੀ ਫਾਇਦਾ।

'ਕੇਰਾਂ ਜੱਟਾ ਦੇ ਮੁੰਡੇ ਘਸੀਟਾ ਰਾਮ ਦੇ ਖਹਿੜੇ ਪੈ ਗਏ, ਬਈ ਆਵਦੇ ਘਰੇ ਲੈ ਕੇ ਚੱਲ। "ਤੇਰਾ ਬਾਪੂ ਤਾਂ ਨਿੱਤ ਨਵੇਂ ਘਰ ਡੰਗੋਰੀ ਰੱਖ ਲੈਂਦਾ, ਸਾਨੂੰ ਵੀ ਰੁੱਖਾ ਮਿੱਸਾ ਖੁਆ।"

ਉਹ ਮੂਹਰੇ ਲੱਗ ਤੁਰਿਆ ਅਤੇ ਮਗਰ ਉਹਦੇ ਯਾਰ। ਘਰ ਵੜ ਕੇ ਉਹ ਮੰਜਿਆਂ 'ਤੇ ਸਜ ਗਏ, ਚੁੱਕ ਲਿਆ ਜਿਹੜਾ ਕੁੱਝ ਘਰ ਪਿਆ। ਉਹ ਲਈ ਆਵੇ, ਮੁੰਡੇ ਛਕੀ ਜਾਣ। ਰਾਸ਼ਨ ਮੁੱਕਦਾ ਵੇਖ ਪੰਡਿਤ ਦੇ ਹੌਲ ਪੈਣ। ਅਖ਼ੀਰ ਪੈਰ ਘਸੀਟਦਾ ਉਹਨਾਂ ਕੋਲ ਚਲਾ ਗਿਆ। "ਵੇਖੋ ਵੀ, ਤੁਸੀਂ ਨਿਆਣੇ

ਜਵਾਕ ਸ਼ਾਇਦ ਖੌਰੇ ਆਪਣੇ ਸਰੀਰ ਬਾਰੇ ਜਾਣਦੇ ਹੋ ਜਾਂ ਨਹੀਂ। ਮੇਰੀ ਗੱਲ ਧਿਆਨ ਨਾਲ ਸੁਣੋ। ਸਾਡੇ ਅੰਦਰ ਬਾਰ੍ਹਾਂ ਉਂਗਲ ਭੋਜਨ ਨਲੀ ਹੁੰਦੀ ਐ। ਚਾਰ ਉਂਗਲਾਂ ਭੋਜਨ ਨਾਲ, ਚਾਰ ਪਾਣੀ ਨਾਲ ਭਰਨੀ ਚਾਹੀਦੀ ਹੈ ਅਤੇ ਬਾਕੀ ਚਾਰ ਉਂਗਲਾਂ ਸਾਹ ਲੈਣ ਵਾਸਤੇ ਖਾਲੀ ਛੱਡਣੀ ਚਾਹੀਦੀ ਹੈ।"

"ਮਹਾਰਾਜ ਜੀ, ਇਹ ਗੱਲ ਤੁਹਾਡੇ 'ਤੇ ਵੀ ਢੁੱਕਦੀ ਹੈ। ਸਾਡੇ ਇੱਕਲਿਆ ਤੇ ਨਹੀਂ।"

"ਪੁੱਤਰ ਜੀ ਸਾਡਾ ਢਿੱਡ ਤਾਂ ਹੁਣ ਕੱਦੂ ਵਾਂਗ ਪੱਕ ਗਿਆ ਹੈ, ਤੁਸੀਂ ਹਾਲੇ ਬਥੇਰੇ ਮੋਰਚੇ ਸਰ ਕਰਨੇ ਹਨ।"

"ਜੀ ਉਹ ਤਾਂ ਠੀਕ ਆ,ਪਰ ਅਸੀਂ ਤਾ ਬਾਰ੍ਹਾ ਦੀਆਂ ਬਾਰ੍ਹਾਂ ਉਂਗਲਾਂ ਅੰਨ ਨਾਲ ਭਰਾਂਗੇ।"

"ਤੇ ਪਾਣੀ।"

"ਵਿਰਲਾਂ ਵਿੱਚ ਦੀ"

"ਤੇ ਸਾਹ"

"ਕਰਮਾਂ ਵਿੱਚ ਹੋਇਆ ਤਾ ਆ ਜਾਊ ਨਹੀਂ ਦੇਖੀ ਜਾਊ" ਇੰਨਾ ਆਖ ਉਹ ਤੁਰ ਗਏ।

ਸਿਆਲਾਂ ਵਿੱਚ ਅਵਾਰਾ ਗਾਈਆਂ (ਗਊਆਂ) ਤੇ ਢੱਠੇ ਲੋਕਾਂ ਦੀਆ ਕਣਕ ਦਾ ਨੁਕਸਾਨ ਕਰਨ ਲੱਗੇ ਤਾਂ ਜੱਟਾਂ ਨੇ ਸਾਰੀ-ਸਾਰੀ ਰਾਤ ਜਾਗ ਕੇ ਰਾਖੀ ਕਰਨੀ ਇੱਕ ਮਾਰਨ ਖੁੰਡਾ ਢੱਠਾ ਵੀਰ੍ਹ ਕੇ ਕਣਕ ਚਰੇ। ਉਹਨੂੰ ਡਰਾਉਣ ਮਾਰੇ ਜੱਟਾ ਦੇ ਮੁੰਡੇ ਤੇ ਘਸੀਟਾ ਰਾਮ ਉਹਦੇ ਮਗਰ ਟਕੂਏ ਤੇ ਗੰਡਾਸੇ ਲੈ ਕੇ ਪੈ ਗਏ। ਪਹਿਲਾ ਤਾਂ ਖੌਰੂ ਜਿਹਾ ਪਾਉਂਦਾ ਸੀ, ਜਦੋਂ ਚਾਰ ਕੁ ਟਿਕਾਣੇ ਠੁੱਕੀਆਂ ਫਿਰ ਭੱਜ ਨਿਕਲਿਆ। ਉਨ੍ਹਾਂ ਦੇ ਇੰਨੇ ਨਾਲ ਹੌਂਸਲੇ ਬੁਲੰਦ ਹੋ ਗਏ। ਅਲੀ-ਅਲੀ ਕਰ ਕੇ ਉਹ ਪੈ ਨਿਕਲੇ, ਅਖੀਰ ਉਹ ਭੱਜਦਾ-ਭੱਜਦਾ ਹਫ਼ (ਥੱਕ) ਕੇ ਡਿੱਗ ਪਿਆ। ਗਿੱਠ ਜੀਭ ਕੱਢ ਕੇ ਉਹ ਪਿਆ ਰਿਹਾ। ਦਮ ਪੱਟਿਆ ਹੋਣ ਕਰਕੇ ਉਹਦੀ ਮੌਤ ਹੋ ਗਈ।

ਹੁਣ ਚਾਰ ਸਿਆਣੇ ਇੱਕਠੇ ਹੋ ਕੇ ਪੰਡਿਤ ਜੀ ਕੋਲ ਗਏ। ਜਾ ਕਿ ਸਾਰੀ ਗੱਲ ਦੱਸੀ ਤੇ ਹੱਲ ਪੁੱਛਿਆ। ਜਜਮਾਨਾ ਦੇ ਸਿਰ 'ਤੇ ਟਾਇਮ ਪਾਸ ਕਰਨ ਵਾਲੀ ਜਾਤ ਹੋਣ ਕਰ ਕੇ ਉਹਨੂੰ ਤਾਂ ਜੰਞ ਜਾਣ ਜਿੰਨਾ ਚਾਅ ਚੜ੍ਹ ਗਿਆ। ਬਈ ਗਊ ਦੇ ਜਾਏ ਦਾ ਪਾਪ ਤਾਂ ਹਰਿਦੁਆਰ ਨਹਾਤੇ ਬਿਨਾਂ ਨਹੀਂ ਉਤਰਨਾ।

"ਪੰਡਿਤ ਜੀ ਅਸੀਂ ਗੁਰੂ ਘਰ ਜਾਣ ਵਾਲੇ ਜੀਵ ਹਰਿਦੁਆਰ ਜਾ ਕੇ ਇਸ਼ਨਾਨ ਕਰਦੇ ਸੋਹਣੇ ਲੱਗਦੇ ਹਾਂ। ਤੁਹਾਨੂੰ ਆਵਦਾ ਜਾਣ ਕੇ ਆਏ ਹਾਂ ਤੁਸੀਂ ਹੀ ਉਪਾਅ ਕਰੋ।"

"ਲਓ, ਫਿਰ ਤੁਸੀਂ ਵੀ ਕੀ ਯਾਦ ਕਰੋਗੇ ਕਿ ਸਾਡਾ ਪੁਰੋਹਿਤ ਹੁੰਦਾ ਸੀ। ਇੰਝ ਕਰੋ ਬਲਦਾਂ ਵਾਲਾ ਹਲ ਲੈ ਕੇ ਉਸ ਨੂੰ ਸੀਖ ਪਰਨੇ ਖੜ੍ਹਾ ਕਰ ਲਓ, ਬੁੜ੍ਹੀਆਂ ਨੂੰ ਆਖੋ ਬਈ ਇੰਨੀਆਂ ਰੋਟੀਆਂ ਪਕਾਓ, ਕਿ ਜਦ ਰੋਟੀਆ ਦੀ ਥਹੀ ਹਲ ਤੋਂ ਉੱਚੀ ਨਿੱਕਲ ਜਾਵੇ ਤਾਂ ਉਹ ਗ਼ਰੀਬਾਂ ਵਿੱਚ ਵੰਡ ਦਿਓ ਆਪੇ ਹੀ ਪਾਪ ਲੱਥ ਜਾਊ।"

"ਮਹਾਰਾਜ ਜੀ ਆਪਣੇ ਘਰੋਂ ਵੀ ਆਟੇ ਦੀ ਬੋਰੀ ਚੁਕਾ ਦਿਉ ਤੁਹਾਡਾ ਲੜਕਾ ਵੀ ਨਾਲ ਸੀ।"

"ਹੱਛਾ-ਹੱਛਾ ਘਸੀਟਾ ਨਾਲ ਸੀ, ਇਨ੍ਹਾਂ ਨੂੰ ਤਾਂ ਫਿਰ ਲੋੜ ਨਹੀਂ ਘਸੀਟੇ ਨੇ ਬਚਾ ਲਏ। ਫਿਰ ਨਹੀਂ ਲੋੜ ਹਲ ਖੜ੍ਹਾ ਕਰਨ ਦੀ, ਬੱਸ ਪੈਵੇ ਲੋਟ ਕਰ ਲਉ। ਚਾਰ ਸੇਰ ਅੰਨ ਨਾਲ ਸਰ ਜਾਣਾ ਕਾਹਦਾ ਫ਼ਿਕਰ ਕਰਦੇ ਹੋ ਸਾਡੇ ਸਿਰ ਤੇ, ਨਾਲੇ ਸਾਡਾ ਪੂਜਾ-ਪਾਠ ਬਹੁਤ ਕੀਤਾ ਹੁੰਦਾ, ਸਾਡੇ ਕਾਕੇ ਨਾਲ ਤੁਹਾਡੇ ਕਾਕੇ ਤਰ ਗਏ। ਬਸ ਰੋਟੀਆ ਪਕਾ ਕੇ ਵੰਡ ਦਿਉ ਪਾਪ ਲੱਥ ਗਿਆ।" ਰਾਮ-ਰਾਮ ਕਰਦਾ ਪੰਡਿਤ ਹੱਸ ਪਿਆ। ਜੱਟ ਉਹਦੀ ਕਰਤ ਵਿੱਦਿਆ ਨੂੰ ਮੰਨ ਗਏ। ਬੱਲੇ ਬਈ ! ਆਵਦੇ ਵਾਰੀ ਛੂ ਮੰਤਰ ਨਾਲ ਹੀ ਸਾਰ ਗਿਆ।

--------

# ਰਾਣੀ ਤੇ ਡੈਣ

ਇੱਕ ਵਾਰੀ ਇੱਕ ਅਮਲੀ ਸਿਰ ਉੱਪਰ ਕੂੰਡਾ ਮੂਧਾ ਮਾਰ ਕੇ ਤੁਰਿਆ ਜਾ ਰਿਹਾ ਸੀ। ਅੱਗੇ ਲੰਡੇ ਨੂੰ ਮੀਣੇ ਮਿਲ ਪਏ ਭਾਵ ਦੋ ਅਮਲੀ ਹੋਰ ਮਿਲ ਪਏ। ਉਹਨਾਂ ਅਮਲੀ ਨੂੰ ਪੁੱਛਿਆਂ ਕਿ "ਭਰਾਵਾਂ ਕਿੱਧਰ ਨੂੰ ਤਿਆਰੀਆਂ ਕੀਤੀਆਂ, ਨਾਲੇ ਸਿਰ ਤੇ ਆਹ ਮੂਧਾ ਮਾਰਨ ਦਾ ਕਿ ਪਖੰਡ ਜਿਹਾ ਕੀਤਾ।"

ਉਹ ਕਹਿੰਦਾ,"ਮੇਰੇ ਨਸ਼ੇ-ਪੱਤੇ ਦੀ ਮਿਹਰਬਾਨੀ ਕਰਕੇ ਘਰਦਿਆਂ ਨੇ ਮੈਨੂੰ ਮਾਣ-ਸਤਿਕਾਰ ਨਾਲ ਘਰੋਂ ਕੱਢ ਦਿੱਤਾ। ਜਿਵੇਂ ਮੈਨੂੰ ਨਸ਼ੇ ਨੇ ਅੰਦਰੋਂ-ਅੰਦਰੀ ਤੋੜ ਦਿੱਤਾਂ, ਇਵੇਂ ਹੀ ਘੋਟਣੇ ਦੀਆਂ ਮਾਰਾਂ ਖਾ-ਖਾ ਕੇ ਕੂੰਡਾ ਵੀ ਟੁੱਟ ਕੇ ਗਵਾਢੀਆਂ ਦੀ ਕੰਧ 'ਤੇ ਵਾਧੂ ਪਿਆ ਸੀ; ਇਸੇ ਲਈ ਮੈਂ ਚੁੱਕ ਕੇ ਸਿਰ ਧਰ ਲਿਆ । ਮੈਂ ਸੋਚਿਆ ਹੁਣ ਧੁੱਪ ਤੋਂ ਬੱਚਦੇ ਆਂ, ਜੇ ਕੋਈ ਡੋਡੇ ਪਿਆਉਣ ਵਾਲਾ ਮਿਲ ਗਿਆ ਫਿਰ ਇਹ ਭਿਉਂਣ ਦੇ ਕੰਮ ਆ ਜਾਊ।"

"ਗੱਲ ਸੁਣ ਗਾਮਿਆ ਕੱਲ੍ਹ ਨੂੰ ਵੀ ਆਪਣਾ ਘਰਦਿਆਂ ਨੇ ਸਿੰਗਾਂ 'ਤੇ ਕਰਨਾ, ਕਿਉਂ ਨਾ ਆਪਾਂ ਵੀ ਇਹਦੇ ਨਾਲ ਤੁਰ ਚੱਲੀਏ।" ਸੋ ਉਹ ਦੋਵੇਂ ਵੀ ਪਹਿਲੇ ਅਮਲੀ ਸੰਤੇ ਨਾਲ ਤੁਰ ਪਏ। ਤੁਰਦੇ-ਤੁਰਦੇ ਉਹ ਰੋਹੀ-ਬੀਆਬਾਨ ਵਿੱਚ ਪਹੁੰਚ ਗਏ। ਕੀ ਵੇਖਦੇ ਆ ਕਿ ਉਜਾੜ ਵਿੱਚ ਚਾਰ ਕਮਰੇ ਹਨ। ਸੋ ਉਹ ਤਾਂ ਹੱਕੇ-ਬੱਕੇ ਰਹਿ ਗਏ ਕਿ ਇਥੇ ਕੌਣ ਰਹਿੰਦਾ ਹੋਊ। ਉਹਨਾਂ ਪਹਿਲੇ ਕਮਰੇ ਦਾ ਦਰਵਾਜ਼ਾ ਖੋਲਿਆ, ਉਸ ਵਿੱਚ ਡੋਡਿਆਂ ਦੀਆਂ ਭਰੀਆਂ ਬੋਰੀਆਂ ਦੀਆ

ਧਾਕਾਂ ਲੱਗੀਆ ਪਈਆਂ ਸਨ। ਜਦ ਦੂਸਰਾ ਕਮਰਾ ਖੋਲ੍ਹਿਆ ਤਾਂ ਉਸ ਵਿੱਚ ਅਫ਼ੀਮ ਦੀਆਂ ਭੇਲੀਆ ਪਈਆਂ ਸਨ, ਤੀਸਰੇ ਵਿੱਚ ਸੋਨੇ ਦੀਆਂ ਇੱਟਾਂ ਅਤੇ ਚੌਥੇ ਵਿੱਚ ਇੱਕ ਬੱਕਰੀ ਖੜ੍ਹੀ ਸੀ। ਅਮਲੀ ਤਾਂ ਕੱਛਾਂ ਵਜਾਉਣ,"ਬਈ ਜਿਹੜੀ ਚੀਜ਼ ਮਰਜ਼ੀ ਖਾਓ - ਚਾਹੇ ਅਫ਼ੀਮ, ਡੋਡੇ ਖਾ ਅਤੇ ਬੱਕਰੀ ਦਾ ਦੁੱਧ ਪੀ ਕੇ ਸੋਨੇ ਦੀ ਇੱਟ ਦਾ ਸਰ੍ਹਾਣਾ ਲਾ ਕੇ ਸੁਰਗਾਂ ਦੇ ਝੂਟੇ ਲਓ।

ਉਹ ਰਾਤ ਨੂੰ ਖਾ ਪੀ ਕੇ ਸੌਂ ਗਏ। ਦਰਅਸਲ ਇਹ ਮਾਇਆਮਈ ਰੋਹੀ-ਬੀਆਬਾਨ ਸੀ। ਜਿਸ ਤਰਾਂ ਦੇ ਲੋਕ ਇਥੇ ਅਉਂਦੇ ਸਨ ਉਸੇ ਤਰਾਂ ਦਾ ਮਾਹੌਲ ਇਹ ਬੀਆਬਾਨ ਵਿੱਚ ਬਣ ਜਾਂਦਾ ਸੀ ਤਾਂ ਕਿ ਸ਼ਿਕਾਰ ਖ਼ੁਦ-ਬਖ਼ੁਦ ਇਸ ਜਾਲ ਵਿੱਚ ਫਸ ਜਾਵੇ। ਉਹੀ ਗੱਲ ਹੋਈ ਬੱਕਰੀ ਰਾਤ ਨੂੰ ਡੈਣ ਬਣ ਗਈ ਤੇ ਇੱਕ ਅਮਲੀ ਲਪੇਟ ਦਿੱਤਾ। ਸਵੇਰੇ ਜਦ ਦੋਵੇ ਅਮਲੀ ਉੱਠੇ ਤਾਂ ਕੀ ਵੇਖਦੇ ਬਈ ਸੰਤਾ ਅਮਲੀ ਗਾਇਬ ਹੈ ਨਾਲ ਹੀ ਜਿਹੜੀ ਸੋਨੇ ਦੀ ਇੱਟ ਸਰ੍ਹਾਣੇ ਰੱਖ ਕੇ ਸੁੱਤਾ ਸੀ ਉਹ ਗ਼ਾਇਬ ਹੈ।

"ਲੈ ਬਈ ਨਾਜ਼ਰਾ ਸੰਤੇ ਨੇ ਤਾਂ ਹੋਛਿਆਂ ਵਾਲੀ ਕਰ ਦਿਖਾਈ, ਜਿਵੇਂ ਕਹਿੰਦੇ ਹੁੰਦੇ ਨਾ ਕਿ ਤੇਰੇ ਮੂਹਰੇ ਥਾਨ ਸੁੱਟਿਆ ਭਾਵੇਂ ਸੁੱਥਣ ਸਵਾ ਲੈ ਤੇ ਭਾਵੇਂ ਲਹਿੰਗਾ। ਫਿਰ ਸਹੁਰੀ ਦਿਆ ਕਾਹਤੋਂ ਰਿਜ਼ਕ ਨੂੰ ਧੱਕਾ ਦਿੰਦਾ। ਐਵੇਂ ਭੋਰਾ ਇੱਟ ਪਿੱਛੇ ਦੀਨ-ਈਮਾਨ ਛੱਡ ਕੇ ਭੱਜ ਗਿਆ।"

ਦੂਸਰੀ ਰਾਤ ਫਿਰ ਡੈਣ ਨੇ ਇਸੇ ਤਰਾਂ ਕੀਤਾ। ਜਦ ਸਵੇਰੇ ਨਾਜ਼ਰ ਉੱਠਿਆ ਤਾਂ ਕੀ ਵੇਖਦਾ ਕਿ ਗਾਮਾ ਛੂ-ਮੰਤਰ ਹੋ ਗਿਆ।

"ਲੈ ਕਰ ਲਊ ਗੱਲ ਕੱਲ੍ਹ ਸੰਤੇ ਨੂੰ ਰੋਂਦਾ ਸੀ, ਅੱਜ ਆਪ ਖਿਸਕ ਗਿਆ। ਜਦ ਆਥਣ ਵੇਲਾ ਨੇੜ ਆ ਰਿਹਾ ਸੀ ਤਾਂ ਉਹ ਵੀ ਸਹਿਮ ਗਿਆ ਮਨਾ ਇਥੇ ਕੋਈ ਗੱਲ ਤਾਂ ਜਰੂਰ ਹੈ। ਜੇ ਜਿੰਦ ਬਚਾਉਣੀ ਹੈ ਤਾਂ ਖਿਸਕ ਚੱਲ ਹੋਰ ਨਾ ਤੇਰਾ ਵੀ ਗੁੱਗਾ ਉਹਨਾਂ ਵਾਂਗੂ ਨਾਲ ਹੀ ਪੂਜਿਆ ਜਾਵੇ।"

ਬਸ ਇਹ ਵਿਚਾਰ ਮਨ ਵਿੱਚ ਅਉਣ ਦੀ ਦੇਰ ਸੀ ਕਿ ਮਾਵਾ ਛੱਕ ਕੇ ਉਹਨੇ ਸ਼ੂਟ ਵੱਟ ਦਿੱਤੀ। ਬੱਕਰੀ ਬਣੀ ਡੈਣ ਨੇ ਸੋਚਿਆ,"ਬਈ ਉਹਨਾਂ ਤੋਂ

ਤਾਂ ਮੈਂ ਦੁੱਧ ਪੀਣ ਦਾ ਮੁੱਲ ਮੁੜਾ ਲਿਆ ਤੇ ਇਹ ਕਿਵੇਂ ਸੁੱਕਾ ਨਿਕਲ ਜਾਊ।" ਉਹ ਬਹੁਤ ਸਨੁੱਖੀ ਔਰਤ ਬਣ ਕੇ ਨਾਜ਼ਰ ਦੇ ਰਾਹ ਮੂਹਰੇ ਜਾ ਖੜ੍ਹੀ। ਅਮਲੀ ਦਾ ਮੱਥਾ ਠਣਕਿਆ ਤੇ ਉਹ ਕੁਰਾਹੇ ਪੈ ਕੇ ਨਿਕਲਣ ਲੱਗਾ ਤਾਂ ਉਹ ਫਿਰ ਮੂਹਰੇ ਆ ਗਈ। ਬਸ ਫਿਰ ਕੀ ਲੱਗ ਗਈ ਦੁਆਹੀਆਂ ਪਾਉਣ,"ਹਾਏ! ਮੇਰੇ ਸਿਰ ਦਿਆ ਸਾਈਆਂ ਮੈਨੂੰ ਛੱਡ ਕੇ ਨਾ ਜਾ।"

ਅਮਲੀ ਭੱਜ ਕੇ ਰੁੱਖ ਉਪਰ ਚੜ੍ਹ ਗਿਆ। ਉਹ ਹੇਠਾ ਪਲਾਕੀ (ਚੌਂਕੜੀ) ਮਾਰ ਕੇ ਬੈਠ ਗਈ। ਡਰ ਮੂਹਰੇ ਭੂਤਨੇ ਨੱਚਦੇ ਆ, ਉਹ ਰੁੱਖ ਨੂੰ ਜੱਫੀ ਪਾ ਕੇ ਬੈਠਾ ਰਿਹਾ। "ਹਾੜ੍ਹਾ ਰੱਬ ਦੇ ਵਾਸਤੇ ਮੇਰੀ ਜਾਨ ਬਖ਼ਸ਼ ਦੇ।"

ਤਦ ਤੱਕ ਇੱਕ ਰਾਜਾ ਤੇ ਉਸਦਾ ਵਜ਼ੀਰ ਸ਼ਿਕਾਰ ਖੇਡਦੇ-ਖੇਡਦੇ ਉਧਰ ਆ ਨਿਕਲੇ। ਉਹ ਕੀ ਵੇਖਦੇ ਹੈ ਆਦਮੀ ਉਤਾਂਹ ਰੁੱਖ 'ਤੇ ਬੈਠਾ ਸੋਹਣੀ-ਸਨੁੱਖੀ ਤੀਵੀਂ ਥੱਲੇ ਬੈਠੀ ਹੈ। ਰਾਜੇ ਨੂੰ ਵੇਖ ਕੇ ਉਹ ਪਖੰਡ ਕਰਨ ਲੱਗ ਪਈ,"ਜੀ ਮੈਨੂੰ ਵਿਆਹ ਕੇ ਲਿਆਇਆ, ਹੁਣ ਪਤਾ ਨਹੀਂ ਇਹਨੂੰ ਕਿਸੇ ਚੀਜ਼ ਦਾ ਸਾਇਆ ਹੋ ਗਿਆ ਕਹਿੰਦਾ ਮੈਨੂੰ ਛੱਡ ਕੇ ਚਲੀ ਜਾ"।

"ਦੇਖ ਬਈ ਜਵਾਨਾ ਤੇਰਾ ਟੱਬਰ ਐ, ਇੰਞ ਨਹੀਂ ਕਬੀਲਦਾਰੀ ਤੋਂ ਮੂੰਹ ਮੋੜਿਆ ਜਾਦਾ। ਹੇਠਾ ਉੱਤਰ ਆ ਜੇ ਕੋਈ ਗਿਲਾ-ਸ਼ਿਕਵਾ ਹੈ ਤਾਂ ਮੈਂ ਇਸ ਇਲਾਕੇ ਦਾ ਰਾਜਾ ਹਾਂ ਉਹ ਆਪਾ ਤੁਹਾਡਾ ਦੂਰ ਕਰਵਾ ਦਿੰਦੇ ਆਂ"।

"ਜੀ ਮਹਾਰਾਜ, ਇਹ ਮੇਰੇ ਘਰਵਾਲੀ ਕੋਈ ਨਹੀਂ ਸਗੋਂ ਇੱਕ ਡੈਣ ਹੈ। ਅੱਗੇ ਮੇਰੇ ਦੋ ਸਾਥੀ ਖਾ ਗਈ ਹੁਣ ਮੈਨੂੰ ਖਾਣ ਨੂੰ ਫਿਰਦੀ ਹੈ। ਤੁਸੀਂ ਇਹਦੀਆ ਚੋਪੜੀਆਂ ਗੱਲਾਂ ਵਿੱਚ ਨਾ ਆਓ ਜੀ। ਜੇ ਕੁਝ ਕਰ ਸਕਦੇ ਹੋ ਤਾਂ ਮੇਰੇ ਇਹਦੇ ਕੋਲੋਂ ਹੱਡ ਛੁੱਡਾ ਦਿਓ, ਰਹਿੰਦੀ ਉਮਰ ਮੈਂ ਤੁਹਾਡੇ ਨਾਮ ਦੀ ਮਾਲਾ ਫੇਰੂੰ।"

"ਆ ਦੇਖ ਲਓ ਜੀ, ਤੁਹਾਨੂੰ ਮੈਂ ਕਿਹਾ ਸੀ ਨਾ ਕਿ ਇਹਨੂੰ ਕੋਈ ਓਪਰੀ ਕਸਰ ਹੋ ਗਈ ਹੈ, ਤਦੇ ਹੀ ਅਵਲਾ-ਸਵਲਾ ਬੋਲੀ ਜਾਂਦਾ।"

ਵਜ਼ੀਰ ਨੇ ਕਿਹਾ,"ਥੱਲੇ ਆ ਜਾ ਜੁਆਨਾ ਤੇਰਾ ਸ਼ਾਹੀ ਹਕੀਮ ਕੋਲੋਂ ਇਲਾਜ ਕਰਵਾ ਦੇਵਾਂਗੇ ਦੁਨੀਆਂ ਤੇ ਹਰ ਬਿਮਾਰੀ ਦਾ ਇਲਾਜ ਹੈ।"

"ਜੀ ਮੈਨੂੰ ਕੁਝ ਨਹੀਂ ਹੋਇਆ, ਬਸ ਆ ਵੱਡੀ ਬਿਮਾਰੀ ਮੇਰੇ ਮਗਰੋਂ ਲਾਹ ਦਿਓ।"

"ਵਾਕਿਆ ਹੀ ਇਸ ਤੋਂ ਵੱਡਾ ਮਹਾਂ-ਮੂਰਖ ਇਨਸਾਨ ਮੈਂ ਦੁਨੀਆ ਵਿੱਚ ਨਹੀਂ ਵੇਖਿਆ, ਚੰਗੀ-ਭਲੀ ਸੋਹਣੀ-ਸੁਨੱਖੀ ਔਰਤ ਨੂੰ ਡੈਣ ਬਣਾਈ ਜਾਂਦਾ।"

"ਮਹਾਰਾਜ ਜੀ, ਜੇ ਇਹ ਤੁਹਾਨੂੰ ਸੋਹਣੀ ਲੱਗਦੀ ਹੈ ਤਾਂ ਤੁਸੀਂ ਲੈ ਜਾਓ, ਜਿੱਥੇ ਤੁਹਾਡੇ ਖੇਮੇ ਵਿੱਚ ਇੰਨੀਆਂ ਰਾਣੀਆਂ ਨੇ, ਇੱਕ ਹੋਰ ਸਹੀ।"

"ਕਿਉ ਭਾਈ ਤੂੰ ਸਾਡੇ ਨਾਲ ਜਾਣ ਨੂੰ ਤਿਆਰ ਹੈਂ, ਨਾਲੇ ਭਾਈ ਕੱਲ੍ਹ ਨੂੰ ਤੂੰ ਤਾਂ ਨਹੀਂ ਟੱਪਦਾ ਕਿ ਮੇਰਾ ਟੱਬਰ ਰਾਜਾ ਹਿੱਕ ਦੇ ਜ਼ੋਰ ਨਾਲ ਲੈ ਗਿਆ। ਹੋਰ ਪਰੇ ਵਿੱਚ ਮੇਰੀ ਬਦਖੋਈ ਕਰਦਾ ਫਿਰੇਂ।"

"ਨਾ ਹਜ਼ੂਰ ਮੇਰੇ ਮਗਰੋਂ ਚੁੜੇਲ ਲਾਹੋ ਤੇ ਮੇਰੀ ਬੰਦ-ਖੁਲਾਸੀ ਕਰਾਓ।"

"ਚੱਲ ਭਾਈ ਮੂਰਖ ਨਾਲ ਕਿ ਲੁੱਝਣਾ, ਮੇਰੇ ਨਾਲ ਮਹਿਲੀਂ ਚੱਲ।"

ਅੰਨ੍ਹਾ ਕੀ ਭਾਲੇ ਦੋ ਅੱਖਾਂ ਉਹ ਮਨ ਹੀ ਮਨ ਮੁਸਕਰਾਈ,"ਬਈ ਆ ਸ਼ਿਕਾਰ ਖਾ ਕੇ ਫਿਰ ਕੋਈ ਨਵਾਂ ਡਫੂੰਗ (ਢੰਗ) ਰਚਨਾ ਪੈਣਾ ਸੀ, ਸ਼ੁਕਰ ਹੈ ਆਪੇ ਕਾਰਜ ਸਿੱਧ ਹੋ ਗਿਆ। ਉਹ ਰਾਜੇ ਮਗਰ ਬੈਠ ਗਈ ਨਵੀਂ ਰਾਣੀ ਨੂੰ ਲੈ ਕੇ ਜਦ ਰਾਜਾ ਤੇ ਵਜ਼ੀਰ ਅੱਖਾਂ ਤੋਂ ਉਹਲੇ ਹੋਏ ਤਾਂ ਅਮਲੀ ਪਿੰਡ ਵੱਲ ਨੂੰ ਡਾਕ ਬਣ ਗਿਆ।

ਮਹਿਲੀਂ ਪਹੁੰਚ ਕੇ ਰਾਜੇ ਨੇ ਤਾੜੀ ਮਾਰ ਕੇ ਸਿਪਾਹੀ ਬੁਲਾਏ। ਉਹਨਾਂ ਨੂੰ ਹੁਕਮ ਦਿੱਤਾ ਕਿ ਇਹ ਨਵੀਂ ਰਾਣੀ ਹੈ, ਗੋਲੀਆਂ ਨੂੰ ਕਹੋ ਕਿ ਇਹਨੂੰ ਤਿਆਰ ਕਰਕੇ ਅਤਰ-ਫੁਲੇਲ ਲਾਏ ਜਾਣ। ਅਸੀਂ ਵੀ ਝੱਟ ਦਮ ਲੈ ਕੇ ਆਪਣੇ ਹਰਮ ਵਿੱਚ ਪਹੁੰਚਦੇ ਹਾਂ।" ਰਾਜਾ ਦਿਨ-ਰਾਤ ਉਹਦੀ ਆਓ-ਭਗਤ ਵਿੱਚ ਲੱਗਾ ਰਹਿੰਦਾ। ਗੱਲ ਕੀ ਉਹਨੂੰ ਉਸ ਨੂੰ ਪਟਰਾਣੀ ਬਣਾ ਦਿੱਤਾ। ਤਰ੍ਹਾਂ-ਤਰ੍ਹਾਂ ਦੇ ਪਕਵਾਨ ਉਹਦੇ ਵਾਸਤੇ ਅੱਠੇ ਪਹਿਰ ਤਿਆਰ ਰਹਿੰਦੇ। ਪਰ ਉਹਦੀ ਅਸਲੀ ਖ਼ੁਰਾਕ ਤਾਂ ਕੱਚਾ ਤੇ ਤਾਜ਼ਾ ਮਾਸ ਸੀ। ਉਹਦੇ ਲਈ ਤਾਂ

ਇਹ ਸਭ ਚੀਜ਼ਾਂ ਵਿਅਰਥ ਸਨ। ਰਾਜੇ ਦਾ ਮਹਿਲ ਬਥੇਰਾ ਵੱਡਾ ਸੀ। ਜਿਸ ਵਿੱਚ ਹਰ ਤਰ੍ਹਾਂ ਦੇ ਪਸ਼ੂ-ਪੰਛੀ ਕਲੋਲਾਂ ਕਰਦੇ ਸੀ। ਉਹਨੇ ਦਿਨੇ ਫਿਰਦੀ-ਤੁਰਦੀ ਨੇ ਤਾੜ (ਦੇਖ) ਲੈਣਾ। ਟਿੱਕੀ ਰਾਤ ਤੋਂ ਕੋਈ ਨਾ ਪਸ਼ੂ-ਪੰਛੀ ਲਪੇਟ ਦੇਣਾ।

ਰਾਜੇ ਨੇ ਆਪਣੇ ਅਹਿਲਕਾਰਾਂ ਨਾਲ ਸਲਾਹ ਕੀਤੀ "ਬਈ ਕਦੇ ਅੱਗੇ ਨਾ ਪਿੱਛੇ ਰਾਜ-ਮਹਿਲ ਵਿੱਚ ਕਦੇ ਅਜਿਹੀ ਘਟਨਾ ਨਹੀਂ ਘਟੀ। ਰੋਜ਼ ਰਾਤ ਨੂੰ ਕਦੇ ਮ੍ਰਿਗ, ਘੋੜਾ-ਘੋੜੀ, ਲਵੇਰਾ ਇੱਕ ਚੀਜ਼ ਹੋਵੇ ਤਾਂ ਦੱਸਾਂ ਤੁਹਾਨੂੰ ਤੁਸੀਂ ਜਾਣਦੇ ਹੋ ਮੈਨੂੰ ਇਨ੍ਹਾਂ ਚੀਜ਼ਾਂ ਨਾਲ ਕਿੰਨਾ ਪਿਆਰ ਹੈ। ਰਾਤ ਨੂੰ ਪਹਿਰੇ ਸਖ਼ਤ ਕਰ ਦਿਓ ਜਿਹੜਾ ਚੋਰ ਫੜ ਕੇ ਦਿਊ, ਮੈਂ ਉਸ ਨੂੰ ਮਾਲਾਮਾਲ ਕਰ ਦੇਵਾਂਗਾ।"

ਡੈਣ ਰਾਣੀ ਨੇ ਇੱਕ ਰਾਤ ਰਾਜੇ ਨੂੰ ਪੁੱਛਿਆ,"ਕੀ ਗੱਲ ਹੋ ਗਈ ਮੈਂ ਤੁਹਾਨੂੰ ਕਈ ਦਿਨਾਂ ਦੀ ਬੜਾ ਪ੍ਰੇਸ਼ਾਨ ਦੇਖਦੀ ਹਾਂ।"। ਉਹਨੇ ਸੁਰਮੇ ਵਾਲੀਆਂ ਬਿੱਲੀਆਂ ਅੱਖਾਂ ਮਟਕਾ ਕੇ ਹਮਦਰਦੀ ਭਰੇ ਬੋਲ ਰਾਜੇ ਵੱਲੀਂ ਸੁੱਟੇ ਤਾਂ ਰਾਜੇ ਦੇ ਦਿਮਾਗ਼ 'ਤੇ ਤਾਂ ਪਹਿਲਾ ਹੀ ਉਹਦੇ ਪਿਆਰ ਦਾ ਠੀਕਰਾ ਮੂਧਾ ਵੱਜਾ ਹੋਇਆ ਸੀ। ਉਹ ਹੋਰ ਸੱਪ ਵਾਂਗੂ ਕੀਲਿਆ ਗਿਆ। ਅਮਲੀ ਵਾਲੀ ਗੱਲ ਤਾਂ ਉਹਦੇ ਮਨ ਵਿੱਚ ਹੀ ਨਹੀਂ ਆਈ ਕਿ ਜਦ ਦੀ ਇਹ ਘਰ ਆਈ ਹੈ, ਸਾਰੀ ਕਾਰਵਾਈ ਉਹਦੋਂ ਦੀ ਹੀ ਸ਼ੁਰੂ ਹੋਈ ਹੈ। ਪਰ ਸਾਡੇ ਸਮਾਜ ਦਾ ਰੀਤੀ-ਰਿਵਾਜ ਹੀ ਕੁਝ ਇਸ ਤਰ੍ਹਾਂ ਦਾ ਹਨ ਕਿ 'ਲੁੰਚਾ-ਲੰਡਾ ਚੌਧਰੀ ਗੁੰਡੀ ਰੰਨ ਪ੍ਰਧਾਨ'।

ਇਵੇਂ ਹੀ ਰਾਣੀ ਨੇ ਰਾਜੇ ਨੂੰ ਆਪਣੇ ਪਿੱਛੇ ਭੇਡ ਦਾ ਲੇਲਾ ਬਣਾ ਕੇ ਲਾਇਆ ਹੋਇਆ ਸੀ। ਉਹਨੇ ਆਪਣੇ ਤਰਕਸ਼ ਵਿੱਚੋ ਸਿਆਸਤ ਦਾ ਤੀਰ ਛੱਡਿਆ,"ਤੁਸੀਂ ਬੇਫ਼ਿਕਰ ਰਹੋ ਅੱਜ ਤੋਂ ਇਹ ਜ਼ਿੰਮਾ ਮੇਰਾ ਰਿਹਾ, ਤੁਹਾਡਾ ਕਾਤਿਲ ਮੈਂ ਜ਼ਰੂਰ ਫੜ ਕੇ ਦਿਊਂ, ਬਸ ਤੁਸੀਂ ਚਿੰਤਾ ਮੁਕਤ ਹੋ ਕੇ ਸੌਂ ਜਾਓ।"

ਜਦ ਅੱਧੀ ਰਾਤ ਹੋਈ ਤਾਂ ਉਹਨੇ ਅੱਗੇ ਵਾਂਗੂ ਸਾਰੇ ਪਹਿਰੇਦਾਰ ਮੰਤਰ-ਮੁਗਧ ਕਰ ਦਿੱਤੇ। ਆਪਣਾ ਕਾਰਜ ਕਰ ਕੇ ਉਹਨੇ ਉਸ ਦਿਨ ਵਾਲੇ ਸ਼ਿਕਾਰ ਦੀਆਂ ਹੱਡੀਆਂ ਤੇ ਪਹਿਲੇ ਖਾਧੇ ਹੋਏ ਸ਼ਿਕਾਰ ਦੀਆਂ ਹੱਡੀਆਂ ਉਹਨੇ ਉਸ ਮਹਾਰਾਣੀ ਦੇ ਪਲੰਘ ਥੱਲੇ ਨੱਪ ਦਿੱਤੀਆਂ, ਜਿਹੜੀ ਉਹਨੂੰ ਸਭ ਤੋਂ ਵੱਧ ਨਫ਼ਰਤ ਕਰਦੀ ਸੀ। ਭਾਵ ਇੱਕ ਤੀਰ ਨਾਲ ਦੋ ਸ਼ਿਕਾਰ ਖੇਡ ਗਈ ਕਿਉਂਕਿ ਜਦ ਦੀ ਉਹ, ਉਹਦੀ ਥਾਂ ਤੇ ਉਹ ਪਟਰਾਣੀ ਬਣੀ ਕਰ ਕੇ ਦੋਹਾਂ ਦਾ ਮਨ ਇੱਕ-ਦੂਸਰੀ ਦੇ ਖਿਲਾਫ ਵੱਟਿਆ ਸੀ। ਇਹ ਕੰਡਾ ਸਦਾ ਲਈ ਮੇਰੇ ਰਾਹ ਵਿੱਚੋਂ ਕੱਢਿਆ ਜਾਵੇਗਾ।

ਦੂਸਰੀ ਸਵੇਰ ਉਹਨੇ ਰਾਜੇ ਨੂੰ ਬੜੇ ਮਾਣ ਤੇ ਵਿਸ਼ਵਾਸ ਨਾਲ ਕਿਹਾ ਕਿ ਮੈਂ ਤੁਹਾਡਾ ਚੋਰ ਫੜ ਲਿਆ ਹੈ। ਮਹਾਰਾਜ ਜੀ ਚੋਰ ਘਰ ਦਾ ਐ, ਕੋਈ ਬਾਹਰਲਾ ਨਹੀਂ। ਤੇ ਉਹਨੇ ਸਾਰੀ ਗੱਲ ਰਾਜੇ ਨੂੰ ਦੱਸ ਦਿੱਤੀ। ਰਾਜੇ ਨੂੰ ਪਹਿਲਾ ਤਾਂ ਆਪਣੇ ਕੰਨਾਂ 'ਤੇ ਯਕੀਨ ਨਾ ਆਇਆ, ਫਿਰ ਉਹਨੇ ਗੱਲ ਦੀ ਪੁਸ਼ਟੀ ਕਰਨ ਵਾਸਤੇ ਉਹਦੇ ਪਲੰਘ ਥੱਲਿਉ ਥਾਂ ਪੁਟਾਈ। ਸੱਚਮੁੱਚ ਹੀ ਥੱਲਿਓਂ ਪਸ਼ੂ-ਪੰਛੀਆਂ ਦੀਆਂ ਹੱਡੀਆਂ ਨਿੱਕਲ ਆਈਆਂ। ਇਹ ਵੇਖ ਕੇ ਰਾਜੇ ਦੇ ਹੱਥਾਂ ਦੇ ਤੋਤੇ ਉੱਡ ਗਏ ਤੇ ਕਿਹਾ,"ਰਾਣੀ ਮੈਂ ਤਾਂ ਤੈਨੂੰ ਦੇਵੀ ਸਮਝਦਾ ਸੀ ਪਰ ਤੂੰ ਤਾਂ ਚੁੜੇਲ ਨਿੱਕਲੀ। ਮੈਨੂੰ ਅੱਗੇ ਵੀ ਕਈ ਵਾਰੀ ਨਵੀਂ ਰਾਣੀ ਨੇ ਦੱਸਿਆ ਸੀ ਪਰ ਮੈਂ ਯਕੀਨ ਨਹੀਂ ਸੀ ਕਰਦਾ ਹੁਣ ਅੱਖੀਂ ਵੇਖ ਕਿ ਮੇਰਾ ਵਿਸ਼ਵਾਸ ਹੋਰ ਪਕੇਰਾ ਹੋ ਗਿਆ।"

"ਸੁਆਮੀ ਜੀ ਇਹ ਸਭ ਮੈਨੂੰ ਜ਼ਲੀਲ ਕਰਨ ਦੀ ਸਾਜ਼ਿਸ਼ ਐ। ਮੇਰੇ ਕੋਲ ਆਪਣੀ ਬੇ-ਗੁਨਾਹੀ ਨੂੰ ਸਾਬਿਤ ਕਰਨ ਦਾ ਕੋਈ ਵੀ ਸਬੂਤ ਨਹੀਂ।"

ਰਾਜੇ ਦੀਆਂ ਅੱਖਾਂ 'ਤੇ ਪਤਾ ਨਹੀਂ ਕੀ ਪੱਟੀ ਬੱਝੀ ਸੀ। ਉਹਨੇ ਆਪਣੀ ਰਾਣੀ ਦੀ ਇੱਕ ਨਾ ਸੁਣੀ ਬਸ ਉਹਨੂੰ ਦੇਸ਼-ਨਿਕਾਲਾ ਦੇ ਦਿੱਤਾ ਅਤੇ ਨਾਲ ਹੀ ਆਖ ਦਿੱਤਾ,"ਕੰਨ ਖੋਲ੍ਹ ਕੇ ਸੁਣ ਲੈ, ਆਥਣ ਤੱਕ ਤੂੰ ਮੈਨੂੰ ਮਹਿਲਾਂ ਵਿੱਚ ਨਹੀਂ ਦਿਸਣੀ ਚਾਹੀਦੀ।" ਰਾਜਾ ਹੁਕਮ ਦੇ ਕੇ ਚਲਾ ਗਿਆ।

ਪਤੀ ਪਰਮੇਸ਼ਵਰ ਨੂੰ ਉਹ ਕੀ ਆਖ ਸਕਦੀ ਸੀ। ਉਹਨੇ ਤੇੜ ਦੇ ਕੱਪੜਿਆ ਤੋਂ ਬਿਨਾਂ ਚਾਰ ਕੁ ਸੂਟਾਂ ਦੀ ਗੱਠੜੀ ਬੰਨ੍ਹੀ ਤੇ ਰੋਂਦੀ-ਕੁਰਲਾਉਂਦੀ ਤੁਰ ਪਈ। ਰਾਹ ਦਾ ਕੰਡਾ ਨਿਕਲ ਜਾਣ ਕਾਰਨ ਡੈਣ ਰਾਣੀ ਦੇ ਘਿਉਂ ਦੇ ਦੀਵੇ ਜਰੂਰ ਜਗ ਗਏ।

ਮਹਿਲਾਂ ਨੂੰ ਆਖ਼ਰੀ ਸਲਾਮ ਕਰਕੇ ਰਾਣੀ ਹੰਝੂ ਕੇਰਦੀ ਤੁਰੀ ਜਾ ਰਹੀ ਸੀ। ਇੱਕ ਰਾਤ ਧਰਮਸ਼ਾਲਾ ਵਿੱਚ ਕੱਟ ਕੇ ਉਹ ਫਿਰ ਤੁਰ ਪਈ ਆਥਣ ਹੋਣ ਤੱਕ ਉਹ ਇੱਕ ਪਿੰਡ ਤੱਕ ਪਹੁੰਚ ਗਈ। ਇਹ ਹੋਰ ਕਿਸੇ ਰਾਜੇ ਦਾ ਪਿੰਡ ਦੀ ਜੂਹ ਸੀ। ਘਰਾਂ ਨੂੰ ਮੱਝਾਂ-ਗਾਵਾਂ ਲਿਜਾਂਦੇ ਉਹਨੂੰ ਵਾਗੀ ਮਿਲ ਪਏ। ਉਹਨੇ, ਉਹਨਾਂ ਨੂੰ ਪੁੱਛਿਆਂ ਵੀਰੋ ਤੁਹਾਡੇ ਪਿੰਡ ਕੋਈ ਗ਼ਰੀਬ ਅਬਲਾ ਔਰਤ ਰਹਿੰਦੀ ਹੋਵੇ, ਜੀਹਦਾ ਇਸ ਮਤਲਬੀ ਸੰਸਾਰ ਵਿੱਚ ਮੇਰੇ ਵਾਂਗੂ ਕੋਈ ਨਾ ਹੋਵੇ। ਕਾਫੀ ਸੋਚਣ ਤੋਂ ਬਾਦ ਉਹਨਾਂ ਨੂੰ ਥੋਅ (ਚੇਤਾ) ਆਇਆ ਕਿ "ਵੇਖੋ ਖਾਂ ਮੂਰਤੀ ਪੰਡਤਾਣੀ ਇੱਕਲੀ ਰਹਿੰਦੀ ਹੈ, ਉਹਦੇ ਘਰ ਵਾਲਾ ਮਰਿਆ, ਪੁੱਤ-ਧੀ ਉਹਦੇ ਵੈਸੇ ਹੈ ਨਹੀਂ।" ਰਾਣੀ ਨੇ ਉਹਨਾਂ ਬੱਚਿਆਂ ਦਾ ਧੰਨਵਾਦ ਕੀਤਾ 'ਤੇ ਉਹਦੇ ਘਰ ਵੱਲੀਂ ਹੋ ਤੁਰੀ।

ਵੀਹੀ ਦੀ ਨੁੱਕਰ ਤੇ ਕੱਚਾ ਜਿਹਾ ਢਾਰਾ ਮੂਰਤੀ ਦਾ ਘਰ ਸੀ। ਅੰਦਰ ਵੜ ਕੇ ਉਹਨੇ ਫਤਿਹ ਬੁਲਾਈ। ਮੱਥੇ ਤੇ ਚਾਰ ਉਂਗਲਾ ਦਾ ਛੋਜਾ ਜਿਹਾ ਬਣਾ ਕੇ ਉਹਨੇ ਕਿਹਾ,"ਧੀਏ ਕੌਣ ਆ ਤੂੰ ਮੈਂ ਸਿਆਣਿਆ ਨਹੀਂ"।

ਕੋਲ ਪਈ ਪੀੜ੍ਹੀ ਉੱਪਰ ਉਹਨੇ ਬੈਠਦਿਆਂ ਆਖਿਆ,"ਮੈਂ ਬੜੀ ਆਸ ਲੈ ਕੇ ਆਈ ਹਾਂ"।

ਮੂਰਤੀ ਨੇ ਚਰਖ਼ਾ ਕੱਤਣਾ ਬੰਦ ਕਰਤਾ "ਧੀਏ ਪਾਣੀ-ਧਾਣੀ ਪੀ ਲੈ ਫਿਰ ਦੱਸ ਦੇਵੀਂ।"

ਰਾਣੀ ਨੇ 'ਅਲਫ਼' ਤੋਂ 'ਬੇ' ਤੱਕ ਸਾਰੀ ਗੱਲ ਦੱਸ ਦਿੱਤੀ। "ਮੈਂ ਕਿੱਧਰ ਜਾਵਾਂ ਔਰਤ ਤਾਂ ਤਿੰਨ ਪੱਪਿਆਂ (ਪਿਤਾ, ਪਤੀ, ਪੁੱਤਰ) ਵਿੱਚ ਪਿਸ ਕੇ ਰਹਿ

ਜਾਂਦੀ ਹੈ। ਪਿਤਾ ਦੇ ਘਰ ਮੈਂ ਤਾਂ ਗਈ ਨਹੀਂ ਕਿਉਂਕਿ ਔਰਤ ਦੀ ਪਤੀ ਦੇ ਘਰ ਡੋਲੀ ਜਾਂਦੀ ਹੈ 'ਤੇ ਅਰਥੀ ਨਿਕਲਦੀ ਹੈ।"

"ਧੀਏ ਮੈਂ ਤਾਂ ਆ ਚਰਖ਼ਾ ਕੱਤ ਕੇ ਦਿਨ ਕੱਟੀਆ ਕਰ ਰਹੀ ਹਾਂ ਨਾਲ ਤੂੰ ਵੀ ਹੱਥ-ਪੜੱਥੀ ਪਵਾ ਦਿਆ ਕਰੀਂ, ਆਪਾਂ ਰਲ-ਮਿਲ ਕੇ ਜੂਨ ਗੁਜ਼ਾਰਾ ਕਰ ਲਵਾਂਗੀਆਂ। ਅਕਸਰ ਬੰਦਾ ਹੀ ਬੰਦੇ ਦਾ ਦਾਰੂ ਹੈ। ਮੇਰਾ ਇਸ ਸੰਸਾਰ ਵਿੱਚ ਰਾਮ ਤੋਂ ਬਿਨਾ ਕੋਈ ਨਹੀ ਹੁਣ ਮੇਰੇ ਘਰ ਵਿੱਚ ਮੇਰੇ ਮਗਰੋਂ ਦੀਵਾ ਬਲਦਾ ਰੱਖਣ ਵਾਸਤੇ ਉਹਨੇ ਤੈਨੂੰ ਭੇਜ ਦਿੱਤਾ। ਜੇ ਉਹਨੇ ਭਲੀ ਚਾਹੀ ਤਾਂ ਤੇਰੀ ਕੁੱਖੋ ਪੁੱਤ ਜੰਮ ਪਿਆ, ਤਾਂ ਆਪਣੇ ਵਾਰੇ-ਨਿਆਰੇ ਹੋ ਜਾਣੇ ਆ"। ਹੁਣ ਰਾਣੀ ਵੀ ਉਹਦੇ ਨਾਲ ਚਰਖ਼ਾ ਕਤਾਉਣ ਲੱਗ ਪਈ। ਸਮੇਂ ਦਾ ਘੋੜਾ ਲੁੱਡੀਆਂ ਪਾਉਂਦਾ ਤੁਰਿਆ ਗਿਆ। ਰਾਣੀ ਦੀ ਕੁੱਖੋਂ ਜਵਾਕ ਜੰਮ ਪਿਆ।

ਸਾਰੀ ਦਿਹਾੜੀ ਕਾਕੇ ਨਾਲ ਹੱਸਦਿਆਂ- ਖੇਡਦਿਆਂ ਲੰਘਦੀ, ਜਿਵੇਂ ਸੂਰਜ ਤੇ ਚੰਨ ਅੱਗੜ-ਪਿੱਛੜ ਆਪਣਾ ਫ਼ਰਜ ਨਿਭਾ ਰਹੇ ਆ ਇਵੇਂ ਹੀ ਦੋਵੇ ਆਪਣਾ ਧਰਮ ਨਿਭਾ ਕੇ ਜਵਾਕ ਪਾਲ ਰਹੀਆ ਸਨ।

ਜਦ ਲੜਕਾ ਪੰਜ-ਸੱਤ ਸਾਲ ਦਾ ਹੋ ਗਿਆ, ਤਾਂ ਉਹ ਆਪਣੇ ਹਾਣੀਆਂ ਨਾਲ ਝੂਠਾ-ਮੂਠਾ ਯੁੱਧ ਲੜ ਕੇ ਖੇਡਿਆ ਕਰੇ। ਆਖ਼ਰ ਰਾਜੇ ਦਾ ਮੁੰਡਾ ਸੀ, ਬੰਦਾ ਆਵਦੀ ਖ਼ਾਨਦਾਨੀ 'ਤੇ ਤਾਂ ਜਾਂਦਾ। ਉਧਰ ਡੈਣ ਰਾਣੀ ਵੀ ਆਪਣਾ ਸ਼ਿਕਾਰ ਜੰਗਲ-ਬੇਲੇ ਵਿੱਚੋਂ ਹਨੇਰੇ-ਸਵੇਰੇ ਲਪੇਟ ਲਿਆ ਕਰੇ। ਕਿਉਂਕਿ ਹੁਣ ਜੇ ਮਹਿਲ ਵਿੱਚ ਇਹ ਕਰਤੂਤ ਕਰਦੀ ਤਾਂ ਕੀਹਦਾ ਨਾ ਲੈਂਦੀ।

ਜਦ ਨਿਹਾਲ ਜਵਾਨ ਹੋਇਆ ਤਾਂ ਉਹਨੇ ਇੱਕ ਦਿਨ ਮਾਂ ਤੋ ਪੁੱਛਿਆਂ ਕਿ "ਮਾਂ ਜਦ ਦੀ ਮੈਂ ਹੋਸ਼ ਸੰਭਾਲੀ, ਉਦੋਂ ਦਾ ਤੈਨੂੰ ਪੁੱਛਦਾ ਆ ਰਿਹਾਂ ਕਿ ਮੇਰਾ ਬਾਪ ਕੌਣ ਹੈ, ਤੁਸੀਂ ਹਰ ਵਾਰ ਟਾਲਾ ਮਾਰ ਦਿੰਦਿਆ। ਮੇਰੇ ਸਾਥੀ ਮੈਨੂੰ ਟਿੱਚਰਾਂ ਕਰਦੇ ਐ, ਜੇ ਨਹੀਂ ਦੱਸਣਾ ਤਾਂ ਮੈਂ..."।

"ਨਾ ਪੁੱਤ ਸਾਡਾ ਤੇਰੇ ਨਾਲ ਤਾਂ ਜੱਗ ਵਿੱਚ ਸ਼ੀਰ ਪਿਆ ਰੱਬ ਤੈਨੂੰ ਤੱਤੀਆ ਹਵਾਵਾਂ ਤੋਂ ਬਚਾਵੇ। ਸਿਆਣੇ ਕਹਿੰਦੇ ਆ ਕਿ ਜਦ ਪਿਉ-ਪੁੱਤ,

ਮਾਂ-ਧੀ ਦੀ ਜੁੱਤੀ ਦਾ ਮੇਚ ਇੱਕ ਹੋ ਜਾਵੇ ਤਦ ਉਹਨਾਂ ਨਾਲ ਢਿੱਡ ਫਰੋਲਣ ਵਿੱਚ ਝਿਜਕ ਨਹੀਂ ਕਰਨੀ ਚਾਹੀਦੀ। ਦੱਸ ਦੇ ਧੀਏ ਤੇਰੇ ਨਾਲ ਜੋ-ਜੋ ਵਧੀਕੀਆਂ ਹੋਈਆਂ ਅੱਜ ਤੱਕ ਤੂੰ ਗਿੱਲੇ ਗੋਹੇ ਵਾਂਗ ਅੰਦਰੇ-ਅੰਦਰ ਧੁੱਖਦੀ ਰਹੀ ਹੈ। ਹੁਣ ਵੇਲਾ ਆ ਗਿਆ ਤੇਰਾ ਪੁੱਤ ਤੈਨੂੰ ਇਨਸਾਫ਼ ਦਿਵਾਊ।"

ਮਾਂ ਨੇ ਆਪਣੇ ਨਾਲ ਹੋਈ ਬੇ-ਇਨਸਾਫ਼ੀ ਦੱਸਣੀ ਸ਼ੁਰੂ ਕੀਤੀ ਤੇ ਨਾਲ ਹੀ ਖੂਹ ਦੀਆ ਟਿੰਡਾਂ ਵਾਂਗ ਅੱਖਾਂ ਵੱਗ ਤੁਰੀਆਂ ਅੱਖਾਂ ਨੇ ਹੰਝੂਆਂ ਦੇ ਖੂਹ ਕੁੱਲਜ ਸੁੱਟੇ ਤੇ ਦੂਸਰੇ ਬੰਨੇ ਢਿੱਡ ਨੇ ਵੀ ਆਪਾ ਖਾਲੀ ਕਰਤਾ।

ਨਿਹਾਲ ਨੂੰ ਇਹ ਤਾਂ ਪਤਾ ਲੱਗ ਗਿਆ ਕਿ ਮੇਰੇ ਪਿਉ ਦੀ ਰਿਆਸਤ ਦੀ ਹੱਦ ਨਾਲ ਹੀ ਇਸ ਰਾਜੇ ਦੀ ਰਿਆਸਤ ਦੀ ਹੱਦ ਲੱਗਦੀ ਹੈ। ਸੋ ਉਹ ਮਾਂ-ਦਾਦੀ ਨੂੰ ਰਾਤੀਂ ਸੁੱਤੀਆਂ ਛੱਡ ਕੇ ਘਰੋਂ ਨਿਕਲ ਗਿਆ।

ਸਵੇਰ ਹੋਈ ਤਾਂ ਦੋਵੇਂ ਪਛਤਾਉਣ,"ਕਾਹਤੋਂ ਦੱਸਣਾ ਸੀ। ਮਸਾਂ ਪਾਲਿਆ ਸੀ ਰੱਬਾ! ਕਿਤੇ ਲੋਹੜਾ ਹੀ ਨਾ ਮਾਰੀਂ। ਗੱਲ ਕੀ ਦੋਵੇਂ ਜੁਲਾਬ ਲਏ ਵਾਂਗੂ ਹੋ ਗਈਆਂ। ਪਰ ਮੂਰਤੀ ਨੇ ਰਾਣੀ ਨੂੰ ਹੌਸਲਾ ਦਿੱਤਾ ਕਿ "ਤੇਰਾ ਪੁੱਤ ਹੁਣ ਨਿਆਣਾ ਨਹੀਂ। ਜੇ ਚਿੜੀਆਂ ਆਵਦੀ ਆਈ ਤੇ ਆ ਜਾਣ ਤਾਂ ਉਹ ਚੀਂ-ਚੀਂ ਦਾ ਰੌਲਾ ਪਾ ਕੇ ਸੱਪ ਮਰਵਾ ਦਿੰਦੀਆਂ। ਸੁੱਖ ਨਾਲ ਇਹ ਤਾਂ ਗੱਭਰੂ ਜਵਾਨ ਹੈ। ਐਵੇਂ ਫ਼ਿਕਰ ਨਾ ਕਰ।"

ਉਧਰ ਨਿਹਾਲ ਵੀ ਪੈਂਡਾ ਤਹਿ ਕਰਦਾ ਰਾਜ ਮਹਿਲ ਪਹੁੰਚ ਗਿਆ।

ਬੂਹੇ ਖੜ੍ਹੇ ਪਹਿਰੇਦਾਰ ਨੂੰ ਉਹਨੇ ਦੱਸਿਆ ਕਿ "ਮੈਂ ਕੋਈ ਫ਼ਰਿਆਦੀ ਹਾਂ, ਆਪਣੀ ਪੁਕਾਰ ਰਾਜੇ ਨੂੰ ਦੱਸਣ ਆਇਆਂ।" ਉਹਨੇ ਅੰਦਰ ਲੰਘਣ ਦੇ ਦਿੱਤਾ। ਰਾਜਾ ਤਾਂ ਕਿਧਰੇ ਦਿੱਸਿਆ ਨਾ ਪਰ ਇੱਕ ਰਾਣੀ ਬੂਟਿਆਂ ਨੂੰ ਪਾਣੀ ਪਾ ਰਹੀ ਸੀ। ਭੋਲੇ ਪੰਛੀ ਨੇ ਉਹਨੂੰ ਸਭ ਕੁਝ ਦੱਸ ਦਿੱਤਾ ਕਿ ਉਹ ਤਾਂ ਰਾਜੇ ਦਾ ਮੁੰਡਾ ਤੇ ਉਹਨੂੰ ਮਿਲਣ ਆਇਆ। ਪਰ ਕਿਸਮਤ ਮਾੜੀ ਇਹ ਤਾਂ ਉਹੀ ਡੈਣ ਸੀ। ਗੱਲ ਸੁਣ ਕੇ ਉਹਦੇ ਤਾਂ ਸੱਤੀਂ ਕੱਪੜੀਂ ਅੱਗ ਲੱਗ ਗਈ। ਨਾਦਾਨ ਪੰਛੀ ਨੂੰ ਸ਼ਿਕਾਰੀ ਦੀ ਤਾਕਤ ਦਾ ਅੰਦਾਜ਼ਾ ਨਹੀਂ ਸੀ। ਉਹਦੇ ਬੁਣੇ ਜਾਲ ਵਿੱਚ ਫਸ ਗਿਆ।

"ਦੇਖ ਕਾਕਾ ਮੈਨੂੰ ਨਹੀਂ ਪਤਾ ਕਿ ਤੂੰ ਸੱਚਾ ਜਾਂ ਝੂਠਾ ਪਰ ਮੈਨੂੰ ਤੇਰੇ ਨਾਲ ਹਮਦਰਦੀ ਆ, ਮੈਂ ਤੈਨੂੰ ਰਾਜੇ ਨਾਲ ਇੱਕ ਸ਼ਰਤ ਤੇ ਮਿਲਾ ਸਕਦੀ ਹਾਂ। ਕਿ ਜੇ ਮੇਰੇ ਮਾਪਿਆਂ ਨੂੰ ਇੱਕ ਰੁੱਕਾ ਪਹੁੰਚਦਾ ਕਰ ਕੇ ਆਵੇਂ।"

ਅੰਨਾਂ ਕੀ ਭਾਲੇ ਦੋ ਅੱਖਾਂ, ਇਹੀ ਤਾਂ ਵਿਚਾਰਾ ਨਿਹਾਲ ਚਾਹੁੰਦਾ ਸੀ ਕਿ ਉਹਦੀ ਕੋਈ ਮਹਿਲ ਵਿੱਚ ਬਾਂਹ ਫੜੇ। ਰਾਣੀ ਡੈਣ ਨੇ ਆਪਣੇ ਮਾਪਿਆਂ ਦਾ ਟਿਕਾਣਾ ਸਮਝਾ ਦਿੱਤਾ ਤੇ ਨਾਲ ਹੀ ਇੱਕ ਘੋੜੇ ਦਾ ਪ੍ਰਬੰਧ ਵੀ ਕਰ ਦਿੱਤਾ। ਰੁੱਕਾ(ਚਿੱਠੀ) ਲਿਖ ਕੇ ਤੋਰ ਦਿੱਤਾ।

ਕਈ ਦਿਨਾਂ ਦਾ ਪੰਧ (ਸਫ਼ਰ) ਮੁਕਾ ਕੇ ਉਹ ਥੱਕਾ ਟੁੱਟਾ ਇੱਕ ਬਹੁਤ ਖ਼ੂਬਸੂਰਤ ਬਾਗ਼ ਵਿੱਚ ਪਹੁੰਚ ਗਿਆ। ਘੋੜਾ ਚਰਾਂਦ ਵਿੱਚ ਛੱਡ ਉਹ ਛਾਂਵੇਂ ਸੌਂ ਗਿਆ। ਉਹ ਬਾਗ਼ ਇੱਕ ਰਾਜੇ ਦੀ ਸ਼ਹਿਜ਼ਾਦੀ ਦਾ ਸੀ। ਆਪਣੇ ਬਾਗ਼ ਵਿੱਚ ਇੱਕ ਅਜ਼ਨਬੀ ਸੁੱਤਾ ਵੇਖ ਹੈਰਾਨ ਰਹਿ ਗਈ। ਜਦ ਨੇੜੇ ਆ ਕੇ ਉਹਦੀ ਸੁੰਦਰਤਾ ਦੇਖੀ ਤਾਂ ਉਹ ਮੰਤਰ-ਮੁਗਧ ਹੋ ਗਈ। ਜਦੋਂ ਤੇੜ ਰੁੱਕਾ ਬੰਨਿਆ ਵੇਖਿਆ ਤਾਂ ਉਹਨੇ ਖੋਲ੍ਹ ਲਿਆ। ਉਹ ਭਾਸ਼ਾ ਉਹ ਸਮਝਦੀ ਸੀ, ਜਿਸ ਵਿੱਚ ਇਹ ਲਿਖਿਆ ਹੋਇਆ ਸੀ ਕਿ ਇਹ ਢੀਂਗਰ (ਕਪੁੱਤ) ਮੇਰੀ ਸੌਂਕਣ ਦਾ ਹੈ। ਮੇਰੇ ਤਾਂ ਨੀਂਗਰ (ਪੁੱਤ) ਆਪਣੀ ਅੰਸ਼ ਦਾ ਹੋਊ। ਸ਼ਹਿਜ਼ਾਦੀ ਨੇ ਉਹ ਰੁੱਕਾ ਪਾੜ ਕੇ ਨਵਾ ਤੇੜ ਬੰਨ੍ਹ ਦਿੱਤਾ। ਜਦ ਉਹਦੀ ਅੱਖ ਖੁੱਲ੍ਹੀ ਤਾਂ ਉਹ ਵੀ ਸ਼ਹਿਜ਼ਾਦੀ 'ਤੇ ਮੋਹਿਤ ਹੋ ਗਿਆ। ਤਦ ਤੱਕ ਰਾਜਾ ਵੀ ਟਹਿਲਦਾ-ਟਹਿਲਦਾ ਉਧਰ ਆ ਗਿਆ। ਦੋਵਾਂ ਨੂੰ ਵੇਖ ਕੇ ਰਾਜੇ ਨੇ ਖੰਘੂਰਾ ਮਾਰਿਆ ਤਾਂ ਉਨ੍ਹਾਂ ਦੀ ਬਿਰਤੀ ਭੰਗ ਹੋ ਗਈ। ਸ਼ਹਿਜ਼ਾਦੀ ਨੇ ਆਪਣੇ ਪਿਤਾ ਤੋਂ ਇਹੀ ਰਾਜਕੁਮਾਰ ਵਰ ਮੰਗ ਲਿਆ। ਨਿਹਾਲ ਤੋਂ ਰਾਜੇ ਨੇ ਅਤੇ-ਪਤੇ ਦੀ ਜਾਂਚ ਕੀਤੀ ਤੇ ਆਪਣੇ ਪਿਤਾ ਜੀ ਨੂੰ ਮਿਲਾਉਣ ਵਾਸਤੇ ਕਿਹਾ। ਤਦ ਉਹਨੇ ਸਾਰਾ ਕੁਝ ਦੱਸ ਕੇ ਕੁਝ ਸਮੇਂ ਦੀ ਮੋਹਲਤ ਮੰਗੀ। ਇਜ਼ਾਜਤ ਮਿਲਣ ਤੇ ਉਹ ਤੁਰ ਪਿਆ। ਅਖ਼ੀਰ ਔਖਾ-ਸੌਖਾ ਉਹ ਰਾਖ਼ਸਾਂ ਦੀ ਨਗਰੀ ਪਹੁੰਚ ਗਿਆ। ਉਹ 'ਆਦਮ-ਬੋ, ਆਦਮ-ਬੋ' ਕਰਦੇ ਆਏ ਲੜਕੇ ਨੇ ਰੁੱਕਾ ਦਿਖਾ ਦਿੱਤਾ। ਉਸ ਉੱਪਰ

ਲਿਖਿਆ ਸੀ "ਇਹ ਨੀਂਗਰ ਤੁਹਾਡਾ ਦੋਹਤਾ ਇਹਦੀ ਰੱਜ ਕੇ ਖ਼ਿਦਮਤ ਕਰਨੀ।" ਉਹ ਤਾਂ ਉਸੇ ਵੇਲੇ ਹੀ ਸੌਗਾਤਾਂ ਲੈਣ ਤੁਰ ਗਏ। ਘਰ ਬੁੱਢੀ ਨਾਨੀ ਪਾਸ ਉਹ ਇਕੱਲਾ ਰਹਿ ਗਿਆ।

ਉਹਦੀ ਨਾਨੀ ਕਹਿੰਦੀ, "ਤੂੰ ਮੈਨੂੰ ਦੈਂਤ ਬਣ ਕੇ ਵਿਖਾ ਮੈਂ ਦੇਖਾਂ ਸਹੀ ਕਿ ਤੂੰ ਕਿੰਨਾ ਕੁ ਵਧੀਆ ਲੱਗਦਾਂ। ਅਸੀ ਹੁਣ ਸਾਰੇ ਮਨੁੱਖ ਦੇ ਰੂਪ ਵਿੱਚ ਹਾਂ ਜਦ ਤੇਰੇ ਮਾਮੇ-ਮਾਮੀਆਂ ਆ ਗਏ, ਅਸੀ ਭੂਤ-ਪ੍ਰੇਤ ਬਣ ਕੇ ਵੇਖੀਂ ਕਿਵੇਂ ਅੰਗਿਆਰਾਂ ਨਾਲ ਖੇਡਦੇ।"

"ਉਹਨੂੰ ਸਮਝਣ ਵਿੱਚ ਦੇਰ ਨਾ ਲੱਗੀ ਕਿ "ਤੂੰ ਗ਼ਲਤ ਫ਼ਸ ਗਿਆ" ਪਰ ਉਹ ਚਾਲ ਖੇਡ ਗਿਆ। "ਨਾਨੀ ਮੈਨੂੰ ਮਾਂ ਨੇ ਮਨ੍ਹਾ ਕੀਤਾ ਕਿ ਅੱਧੀ ਰਾਤ ਤੋਂ ਬਾਦ ਹੀ ਰੂਪ ਬਦਲਣਾ, ਕਿਉਂਕਿ ਅਸੀਂ ਆਦਮ ਜਾਤ ਵਿੱਚ ਰਹਿ ਰਹੇ ਹਾਂ।"

ਉਹ ਉਹਨੂੰ ਵੱਡੇ ਸਾਰੇ ਡਰਾਉਣੇ ਖੰਡਰ ਵਿੱਚ ਲੈ ਕੇ ਵੜ ਗਈ। ਜਿਹੜਾ ਤੋਤਿਆਂ ਦੇ ਪਿੰਜਰਿਆਂ ਅਤੇ ਚੱਕੀਆਂ ਨਾਲ ਭਰਿਆ ਪਿਆ ਸੀ। ਜਦ ਨਿਹਾਲ ਨੇ ਉਨ੍ਹਾਂ ਬਾਰੇ ਪੁੱਛਿਆ ਕਿ ਇਹ ਸਾਰਾ ਮਾਜਰਾ ਕੀ ਹੈ। ਤਦ ਉਹਦੀ ਨਾਨੀ ਨੇ ਦੱਸਿਆ ਕਿ "ਇਨ੍ਹਾਂ ਤੋਤਿਆਂ ਵਿੱਚ ਸਾਡੀ ਜਾਨ ਹੈ। ਇਹ ਚੱਕੀਆ ਜੇਕਰ ਸਿੱਧੀਆਂ ਗੇੜ ਦੇਈਏ, ਤੇਰੇ ਮਾਮੇ-ਮਾਮੀਆਂ ਜਿੱਥੇ ਹੋਣ ਉਸੇ ਵੇਲੇ ਆ ਜਾਂਦੇ ਐ। ਰੱਬ ਨਾ ਕਰੇ ਜੇ ਕਿਸੇ ਨੇ ਇਹ ਪੁੱਠੀਆਂ ਗੇੜ ਦਿੱਤੀਆਂ ਤਾਂ ਉਹ ਅਕਾਸ਼-ਪਤਾਲਾਂ ਵਿੱਚ ਭਟਕ ਜਾਣਗੇ।"

"ਨਾਨੀ ਜੀ ਮੇਰੀ ਮਾਂ ਦੀ ਜਾਨ ਕਿਹੜੇ ਤੋਤੇ ਵਿੱਚ ਹੈ"

"ਪੁੱਤਰ ਆਹ ਤੋਤੇ ਵਿੱਚ ਮੇਰੀ ਤੇ ਇਸ ਵਿੱਚ ਤੇਰੀ ਮਾਂ ਦੀ।"

"ਪਰ ਇਹ ਤੁਹਾਡੇ ਵਾਲਾ ਤੇ ਮਾਂ ਵਾਲਾ ਗੱਲ ਕੀ ਸਾਰੇ ਜਵਾਨ ਪਏ ਨੇ?"

"ਇਹ ਮਾਇਆਵੀ ਤੋਤੇ ਹਨ ਪੁੱਤਰ, ਤੂੰ ਬੈਠ ਮੈਂ ਤੇਰੇ ਲਈ ਕੁਝ ਖਾਣ ਨੂੰ ਲੈ ਕੇ ਅਉਂਦੀ ਹਾਂ"।

ਉਹਨੇ ਮਾੜੀ ਜਿਹੀ ਪਿੱਠ ਘੁੰਮਾਈ ਮਗਰੇ ਹੀ ਮੁੰਡੇ ਨੇ ਦੋਵੇਂ ਹੱਥਾਂ ਨਾਲ ਮਿੰਟੋ-ਮਿੰਟੀ ਸਾਰੀਆਂ ਚੱਕੀਆਂ ਪੁੱਠੀਆਂ ਘੁਮਾ ਦਿੱਤੀਆਂ, ਮਗਰੋਂ ਨਾਨੀ ਵਾਲੇ ਤੋਤੇ ਦੀ ਧੌਣ ਮਰੋੜੀ ਅਤੇ ਡੈਣ ਰਾਣੀ ਵਾਲਾ ਪਿੰਜਰਾ ਚੁੱਕ ਮਹਿਲੀਂ ਆ ਗਿਆ।

ਡੈਣ ਨੇ ਜਦ ਆਪਣੀ ਜਾਨ ਵਾਲਾ ਪਿੰਜਰਾ ਲੜਕੇ ਹੱਥ ਵੇਖਿਆ, ਤਦ ਉਹਨੇ ਫਿਰ ਚਰਿੱਤਰ ਖੇਡਿਆ, "ਮਹਾਰਾਜ ਜੀ ਲੜਕੇ ਕੋਲ ਜਿਹੜਾ ਪਿੰਜਰੇ ਵਾਲਾ ਤੋਤਾ ਮੈਨੂੰ ਦਿਵਾ ਦਿਓ ਮੈਂ ਹੱਸ-ਖੇਡ ਲਿਆ ਕਰੂੰ"।

"ਮਹਾਰਾਜ ਜੀ ਇਹ ਕੋਈ ਸਾਧਾਰਨ ਤੋਤਾ ਨਹੀਂ ਇਹਦੇ ਵਿੱਚ ਇਹਦੀ ਜਾਨ ਹੈ ਤਦੇ ਹੀ ਇਹ ਲੇਲੜੀਆਂ ਕੱਢਦੀ ਹੈ"।

"ਬਈ ਆ ਤਾਂ ਨਵੀਂ ਹੀ ਗੱਲ ਸੁਣ ਲਈ ਕਿ ਤੋਤੇ ਵਿੱਚ ਵੀ ਇਨਸਾਨਾਂ ਦੀ ਜਾਨ ਹੁੰਦੀ ਆ"।

"ਜੀ ਬਿਲਕੁਲ ਠੀਕ ਕਹਿ ਰਿਹਾਂ, ਇਹੀ ਰਾਣੀ ਤੁਹਾਡੀ ਡੈਣ ਹੈ। ਮੇਰੀ ਮਾਂ ਨਹੀਂ ਜੀ ਮੈਂ ਉਸੇ ਅਭਾਗਣ ਰਾਣੀ ਦਾ ਪੁੱਤਰ ਹਾਂ, ਨਿਹਾਲ ਨੇ ਸਾਰਾ ਕੁਝ ਦੱਸ ਦਿੱਤਾ। ਇਹਨੇ ਤਾਂ ਹੁਣ ਵੀ ਮੈਨੂੰ ਮਰਵਾ ਦੇਣਾ ਸੀ। ਪਰ ਜਿੰਦਗੀ-ਮੌਤ ਤਾਂ ਉਸ ਰੱਬ ਦੇ ਵੱਸ ਹੈ। ਸਦਾ ਚਲਾਕੀਆਂ ਨਹੀਂ ਚੱਲਦੀਆਂ, ਮਾੜੇ ਵੱਲੀਂ ਉਹ ਆਪ ਖੜ੍ਹਦਾ"।

ਰਾਜੇ ਦਿਉ ਤਾਂ ਖਾਨਿਉਂ ਗਈ,"ਕਾਕਾ ਤੂੰ ਸੱਚ ਆਖਦਾ ਕਿ ਇਹ ਰਾਣੀ ਡੈਣ ਹੈ ਤੇ ਤੂੰ ਮੇਰਾ ਪੁੱਤਰ ਹੈਂ! ਮੈਂ ਕਿੱਡੀ ਵੱਡੀ ਭੁੱਲ ਕਰ ਬੈਠਾ ਹਾਂ, ਪੁੱਤਰ ਮੇਰੇ ਸੀਨੇ ਲੱਗ ਜਾ"।

ਉਧਰ ਰਾਜੇ ਨੇ ਪੁੱਤਰ ਸੀਨੇ ਲਾਇਆ, ਇਧਰ ਡੈਣ ਜ਼ੋਰ ਨਾਲ ਹੱਸੀ, ਤੁਸੀਂ ਮੇਰਾ ਕੁਝ ਨਹੀ ਵਿਗਾੜ ਸਕਦੇ, ਮੇਰੇ ਅੰਗੂਠੀ ਚੁੰਮਦਿਆਂ ਹੀ ਮੇਰੇ ਭਰਾਵਾਂ ਨੇ ਆ ਜਾਣਾ। ਅਸੀਂ ਸਾਰਾ ਰਾਜ ਭਾਗ ਸਾਂਭ ਲੈਣਾ ਤੁਸੀਂ ਸਾਰੇ ਮਰੋਗੇ ਹਾ, ਹਾ..."।

ਪਰ ਅੰਗੂਠੀ ਚੁੰਮਣ ’ਤੇ ਉਹ ਨਾ ਆਏ, ਕਿਉਂਕਿ ਨਿਹਾਲ ਨੇ ਉਹ ਤਾਂ ਅਕਾਸ਼ੀਂ-ਪਤਾਲੀਂ ਵਾੜ ਦਿੱਤੇ ਸਨ। ਹੁਣ ਡੈਣ ਅਦ੍ਰਿਸ਼ ਹੋ ਗਈ। ਨਿਹਾਲ ਚਾਲ ਸਮਝਦਾ ਸੀ। ਉਹਨੇ ਝੱਟ ਤੋਤਾ ਕੱਢ ਲਿਆ ਤੇ ਰਾਜੇ ਨੂੰ ਫੜਾ ਦਿੱਤਾ। ਨਿਹਾਲ ਨੂੰ ਧੱਕਾ ਮਾਰ ਕੇ ਡੈਣ ਪਿੰਜਰੇ ਨੂੰ ਝਬੁੱਟ ਮਾਰ ਕੇ ਲੈ ਗਈ। ਜਦ ਪ੍ਰਗਟ ਹੋ ਕਿ ਪਿੰਜਰਾ ਦੇਖਿਆ ਉਹ ਖਾਲੀ। ਨਿਹਾਲ ਨੇ ਛੇਤੀ-ਛੇਤੀ ਤੋਤੇ ਦੀ ਲੱਤ ਮਰੋੜ ਦਿੱਤੀ। ਡੈਣ ਦੀ ਇੱਕ ਲੱਤ ਟੁੱਟ ਗਈ ਫਿਰ ਦੂਸਰੀ ਮਰੋੜ ਦਿੱਤੀ। ਹੁਣ ਡੈਣ ਪ੍ਰਾਣ ਬਖ਼ਸ਼ਣ ਲਈ ਮਿੰਨਤਾਂ ਕਰਨ ਲੱਗੀ। ਨਿਹਾਲ ਕਹਿੰਦਾ “ਜਰੂਰ ਬਖ਼ਸ਼ ਦਿਊ, ਪਰ ਪਹਿਲਾਂ ਸਾਰੀ ਖੇਡ ਦੱਸ ਜੋ ਮੇਰੀ ਮਾਂ ਨਾਲ ਖੇਡੀ ਹੈ। ਡੈਣ ਨੇ ਸਭ ਦੱਸ ਦਿੱਤਾ ਕਿ ਸਾਰੇ ਕਾਰੇ ਮੇਰੇ ਹੀ ਕੀਤੇ ਹਨ। ਰਾਜੇ ਦੀਆਂ ਅੱਖਾਂ ਵਿੱਚ ਖ਼ੂਨ ਉੱਤਰ ਆਇਆ ਅਤੇ ਉਹਨੇ ਆਪ ਹੀ ਗੁੱਸੇ ਵਿੱਚ ਆ ਕੇ ਤੋਤੇ ਦੀ ਧੌਣ ਮਰੋੜ ਦਿੱਤੀ। ਰਾਣੀ ਬਣੀ ਡੈਣ ਅਸਲੀ ਰੂਪ ਮਤਲਬ ਡੈਣ ਬਣ ਕੇ ਧੜੰਮ ਦੇਣੇ ਧਰਤੀ ’ਤੇ ਡਿੱਗੀ।

ਰਾਜੇ ਨੇ ਆਪਣੇ ਪੁੱਤਰ ਨੂੰ ਨਾਲ ਲਿਜਾ ਕੇ ਰਾਣੀ ਕੋਲੋਂ ਰੋ-ਰੋ ਕੇ ਮਾਫ਼ੀ ਮੰਗੀ ਕਿ ਮੈਂ ਉਸ ਦਿਨ ਦਾ ਹੀ ਪਛਤਾਵੇ ਦੇ ਹੰਝੂਆਂ ਵਿੱਚ ਗੋਤੇ ਖਾ ਰਿਹਾਂ, ਜਦੋਂ ਦਾ ਨਿਹਾਲ ਨੇ ਦੱਸਿਆ ਤੇ ਮੂਰਤੀ ਸਣੇ ਰਾਜ ਮਹਿਲ ਆ ਗਏ। ਕੁਝ ਦਿਨਾਂ ਬਾਦ ਨਿਹਾਲ ਨੇ ਸ਼ਹਿਜ਼ਾਦੀ ਬਾਰੇ ਦੱਸਿਆ। ਰਾਜੇ ਨੇ ਉਸਦੇ ਪਿਉ ਕੋਲ ਜਾ ਰਿਸ਼ਤਾ ਮੰਗਿਆ। ਉਸ ਰਾਜੇ ਨੇ ਆਪਣੀ ਕੰਨਿਆ ਨੂੰ ਬੁਲਾਕੇ ਪੁੱਛਿਆ ਤਦ ਉਹਨੇ ਖੁਲਾਸਾ ਕੀਤਾ ਕਿ ਹਾਂ ਮੈਂ ਵੀ ਉਸ ਰਾਜਕੁਮਾਰ ਨੂੰ ਚਾਹੁੰਦੀ ਹਾਂ। ਜੇ ਮੈਂ ਰੁੱਕਾ ਨਾ ਬਦਲ ਦੀ ਤਾਂ ਰਾਖ਼ਸਾਂ ਨੇ ਉਹਨੂੰ ਮਾਰ ਦੇਣਾ ਸੀ। ਰਾਜੇ ਨੇ ਉਹਦਾ ਕੋਟਿ-ਕੋਟਿ ਧੰਨਵਾਦ ਕੀਤਾ। ਆਪਣੇ ਨਿਹਾਲ ਦਾ ਉਸ ਨਾਲ ਵਿਆਹ ਕਰ ਦਿੱਤਾ ਅਤੇ ਬਾਕੀ ਜ਼ਿੰਦਗੀ ਖੁਸ਼ੀ-ਖੁਸ਼ੀ ਬਤੀਤ ਕੀਤੀ।

---------

# ਥਪਾਕ

ਬਾਬਾ ਜਿਊਣ ਸਿੰਘ ਨਾਂਅ ਦਾ ਹੀ ਜਿਊਣ ਨਹੀਂ ਸੀ ਸਗੋਂ ਉਹਨੂੰ ਜਿਊਣ ਦੀ ਕਲਾ ਆਉਂਦੀ ਸੀ। ਪੂਰਾ ਟੱਬਰ ਉਹਦੇ ਅੱਠ ਸੇਰ ਦੇ ਖੂੰਡੇ ਤੋਂ ਡਰਦਾ ਮੂਹਰੇ ਪਾਣੀ ਭਰਦਾ ਸੀ। ਜਦ ਕਦੇ ਸੱਥ ਵਿੱਚ ਬੈਠ ਜਾਂਦਾ ਤਾਂ ਤੀਆਂ ਲਾ ਦਿੰਦਾ। ਲੋਕ ਉਹਨੂੰ ਗੁਣਾਂ ਦੀ ਗੁੱਥਲੀ ਸਮਝਦੇ ਸਨ। ਉਹ ਹਮੇਸ਼ਾ ਠੋਸ ਗੱਲ ਕਰਦਾ। ਉਹ ਅਕਸਰ ਇਹੀ ਕਹਿੰਦਾ ਕਿ "ਹਰੇਕ ਘਰ ਦਾ ਆਪਣਾ ਪਰਦਾ ਹੁੰਦਾ। ਪਰਮਾਤਮਾ ਹੀ ਮੁੱਠ ਬੰਦ ਰੱਖੇ। ਐਵੇਂ ਰੌਲਾ ਪਾਉਣ ਤੇ ਦਿਖਾਵਾ ਕਰਨ ਦਾ ਕੋਈ ਫ਼ਾਇਦਾ ਨਹੀਂ ਹੁੰਦਾ। ਸੋ ਭਰਾਵੋ ਸਿਆਣੇ ਬੰਦੇ ਦੇ ਮੂੰਹੋ ਇਹੋ ਜਿਹੀ ਗੱਲ ਸ਼ੋਭਾ ਨਹੀਂ ਦਿੰਦੀ ਪਰ ਫਿਰ ਵੀ ਸੁਣਾ ਦਿੰਦਾ ਕਿ 'ਕੇਰਾਂ ਇੱਕ ਲਾਲੀ ਖ਼ਮੀਰੇ ਆਟੇ ਵਰਗੀ ਬਾਹਰ ਜਾਣ ਲੱਗੀ ਨੇ ਜੱਟੀ ਨੂੰ ਹਾਕ ਮਾਰ ਲਈ ਕਿ ਆਜਾ ਜੰਗਲ-ਪਾਣੀ ਚੱਲੀਏ! ਜੱਟੀ ਨਾਲ ਤੁਰ ਪਈ, ਦੂਰ-ਦੂਰ ਦੋਵੇਂ ਇੱਕ ਦੂਜੇ ਵੱਲੀ ਮੂੰਹ ਕਰਕੇ ਬੈਠ ਗਈਆਂ। ਲਾਲੀ 'ਗੋਲਗੱਪੇ ਖਾਣੀ' ਪੱਦ ਤੇ ਪੱਦ ਮਾਰੀ ਜਾਵੇ; ਜੱਟੀ ਚੁੱਪ-ਚਾਪ ਬੈਠੀ। ਅਖ਼ੀਰ ਉਸ ਤੋਂ ਰਿਹਾ ਨਾ ਗਿਆ ਕਹਿੰਦੀ ਕੁੜੇ ਕਿਤੇ ਮੇਰੇ ਨਾਲ ਝੇਪ ਮਾਰੀ ਤਾਂ ਨਹੀਂ ਆ ਗਈ। ਅਰਾਮ ਨਾਲ ਬੈਠੀ ਐਂ। ਜੱਟੀ ਕਹਿੰਦੀ ਬਹੁਤੀ ਪਿੜ-ਪਿੜ ਨਾ ਕਰ ਮਗਰੋਂ ਢੇਰੀਆ ਗਿਣ ਲਈ ਕੀਹਦੀਆਂ ਜਾਦੇ ਆ। ਸੋ ਜਿਹੜਾ ਸਵਾਦ ਕੰਮ ਕਰਕੇ ਆਉਂਦਾ, ਉਹ

ਵੱਖਰਾ ਹੁੰਦਾ। ਬਾਕੀ ਸਾਰੇ ਜਹਾਨ ਦੇ ਨਸ਼ੇ ਝੂਠੇ, ਆਪਣੇ ਕੰਮ ਦੇ ਸਰੂਰ ਦੀ ਗੱਲ ਹੀ ਹੋਰ ਹੁੰਦੀ ਹੈ।''

ਉਹਦੇ ਚਾਰ ਮੁੰਡੇ ਸਨ, ਮਜਾਲ ਐ ਕੇ ਉਹਦੀ ਪੈੜ ਵਿੱਚੋਂ ਪੈਰ ਬਾਹਰ ਧਰਦੇ ਸਨ। ਆਪਣੀ ਪਰਿਵਾਰ ਰੂਪੀ ਗੱਡੀ ਨੂੰ ਉਹ ਬੜੇ ਧਿਆਨ ਨਾਲ ਮੰਜ਼ਿਲਾਂ ਸਰ ਕਰਦਾ ਅੱਗੇ ਵਧਾ ਰਿਹਾ ਸੀ। ਪਰ ਕੁਦਰਤ ਨੂੰ ਕੁਝ ਹੋਰ ਹੀ ਮਨਜ਼ੂਰ ਸੀ। ਅਜਿਹਾ ਕਾਲ ਪਿਆ ਧਰਤੀ ਨੂੰ ਜਿਵੇਂ ਇੰਦਰ ਦੇਵਤੇ ਨੇ ਆਪਣੀ ਸ਼ੌਂਕਣ ਸਮਝ ਲਿਆ ਕਿ ਇਹਨੂੰ ਮੀਂਹ ਦੀ ਇੱਕ ਕਣੀ ਵੀ ਨਹੀਂ ਦਿਖਾਉਣੀ, ਭੁੱਖੀ ਪਿਆਸੀ ਮਾਰਨਾ। ਸਾਰਾ ਪਿੰਡ ਫ਼ਿਕਰ ਵਿੱਚ ਡੁੱਬਿਆ ਵੇਖ ਜਿਊਣ ਸਿਉਂ ਨੇ ਲੋਕਾਂ ਨੂੰ ਮੱਤ ਦੇਣੀ ''ਡਾਹਢਾ ਬੜਾ ਬੇਪਰਵਾਹ ਪਲ ਵਿੱਚ ਮੱਛਲੀ ਤ੍ਰੇਹ ਨਾਲ ਵਿਆਕੁਲ ਹੁੰਦੀ ਐ ਤੇ ਪਲ ਵਿੱਚ ਜਲ-ਥਲ ਹੋ ਜਾਂਦਾ। ਜੋ ਕਰਦਾ ਮਹਾਰਾਜ ਭਲੇ ਨੂੰ ਕਰਦਾ ਉਹ ਬੜਾ ਬੇ-ਬੇਅੰਤ ਹੈ ਉਹਦੇ ਉੱਤੇ ਭਰੋਸਾ ਰੱਖੋ, ਉਹਦੀਆਂ ਉਹੀ ਜਾਣੇ। ਬਸ ਉਹਦੀ ਹੱਲਾ-ਸ਼ੇਰੀ ਨਾਲ ਲੋਕਾਂ ਵਿੱਚ ਸਬਰ-ਸੰਤੋਖ ਵਧ ਗਿਆ।

ਇੱਕ ਸਵੇਰ ਉਹਨੇ ਮੁੰਡਿਆਂ ਨੂੰ ਗੱਡਾ ਜੋੜਨ ਵਾਸਤੇ ਆਖਿਆ,''ਚਲੋ ਕਿਧਰੇ ਕਿੱਕਰਾਂ ਵਗੈਰਾ ਦੀ ਲੁੱਗ ਹੀ ਲੈ ਆਈਏ ਨਾਲੇ ਰੋਹੀਆਂ 'ਚੋ ਕਰੀਰਾਂ ਨਾਲੋ ਡੇਲੇ ਤੋੜ ਕੇ ਲੈ ਆਉਦੇ ਹਾਂ।'' ਮਾੜਾ-ਮੋਟਾ ਜ਼ਰੂਰੀ ਭਾਂਡਾ-ਟੀਂਡਾ ਵਿੱਚ ਧਰ ਲਿਆ।

ਚੱਲੋ-ਚਾਲ ਤੁਰੇ ਗਏ। ਤੁਰਦੇ-ਤੁਰਦੇ ਇੱਕ ਝਿੜੀ (ਰੁੱਖਾਂ ਦੇ ਝੁੰਡ) ਕੋਲ ਪਹੁੰਚ ਗਏ। ਘੜੀ ਦਮ ਲੈ ਕੇ ਉਹਨੇ ਵੱਡੇ ਮੁੰਡੇ ਨੂੰ ਆਖਿਆ ਕਿ ''ਵੇਖ ਕਿਧਰੇ ਪਾਣੀ ਹੈ ਤਾਂ ਲਿਆ।'' ਉਹ ਬਾਲਟੀ ਚੁੱਕ ਕੇ ਤੁਰ ਗਿਆ। ਦੂਸਰੇ ਨੂੰ ਕਿਹਾ,''ਲੱਕੜਾਂ ਇੱਕਠੀਆਂ ਕਰ ਲਿਆ।'' ਤੀਸਰੇ ਨੂੰ ਚੁੱਲਾਂ ਬਣਾਉਣ ਵਾਸਤੇ ਕਿਹਾ ਅਤੇ ਚੌਥੇ ਨੂੰ ਗੱਡੇ ਵਿੱਚੋਂ ਪਤੀਲਾ ਲਿਆਉਣ ਵਾਸਤੇ ਕਿਹਾਂ। ਦਰੱਖਤ ਉੱਪਰ ਬੈਠਾ ਘੋਗੜ ਸਾਰਾ ਕੁਝ ਦੇਖ ਰਿਹਾ ਸੀ। ਉਹਤੋਂ ਚੁੱਪ ਨਾ ਰਿਹਾ ਗਿਆ ਕਹਿੰਦਾ,''ਉੱਪਰੋ ਕਾਲ ਪਿਆ। ਲੋਕ ਭੁੱਖੇ ਮਰ ਰਹੇ ਹਨ। ਤੇਰੇ ਕੋਲ ਮੈਨੂੰ ਕੁਝ

ਖਾਣ ਨੂੰ ਦਿੱਸਦਾ ਤਾਂ ਹੈਨੀ ਜਵਾਕ ਸਾਰੇ ਆਹਰੇ ਲਾ ਦਿੱਤੇ ਆ। ਜਿਊਣ ਸਿਉਂ ਆਂਹਦਾ,"ਤੂੰ ਵੇਖ ਖਾਂ, ਤੈਨੂੰ ਪਾਉਨੇ ਆਂ ਪਤੀਲੇ ਵਿੱਚ।"

"ਘੋਗੜ ਕਹਿੰਦਾ, ਗੱਲ ਤਾਂ ਤੇਰੀ ਸਹੀ ਆ, ਤੁਹਾਡਾ ਥਪਾਕ (ਏਕਤਾ) ਬੜਾ ਤੁਸੀਂ ਨੀ ਮੈਨੂੰ ਛੱਡਦੇ। ਇੰਝ ਕਰੋ ਆਹ ਲਸੂੜੇ ਥੱਲੇ ਕਈ ਦਿਨ ਹੋ ਗਏ ਚੋਰ ਚੋਰੀ ਦਾ ਸਮਾਨ ਦੱਬ ਕੇ ਗਏ ਆ। ਉਹ ਕੱਢ ਲਓ ਤੇ ਮੇਰੀ ਜਾਨ ਬਖ਼ਸ਼ ਦਿਉ।"

"ਦੇਖ ਬਈ ਰੱਬ ਦਿਆ ਜੀਆ, ਬਿਨਾ ਮਿਹਨਤ ਕਰਕੇ ਹਰਾਮ ਦਾ ਟੁੱਕ ਖਾਣਾ ਇਹ ਸ਼ੋਭਾ ਨਹੀਂ ਦਿੰਦਾ ਪਰ ਭੁੱਖੇ ਢਿੱਡ ਮੂਹਰੇ ਬੰਦਾ ਕੀ ਕਰੇ। ਉਹਨਾਂ ਧਨ ਕੱਢਿਆ, ਘੋਗੜ ਦਾ ਧੰਨਵਾਦ ਕੀਤਾ ਅਤੇ ਆ ਗਏ। ਪਿੰਡ ਆ ਕੇ ਦਸਵੰਧ ਕੱਢ ਰੱਬ ਦਾ ਸ਼ੁਕਰਾਨਾ ਕੀਤਾ ਅਤੇ ਬਹਾਲ ਹੋ ਗਏ।

ਹੁਣ ਪਿੰਡ ਵਿੱਚ ਵਣ-ਵਣ ਦੀ ਲੱਕੜੀ ਵਰਗੇ ਲੋਕ ਵੱਸਦੇ ਸੀ। ਕਈਆਂ ਨੇ ਬਾਬੇ ਦੀ ਕਿਸਮਤ ਚੰਗੀ ਸਮਝ ਕੇ ਮੂੰਹ ਬੰਦ ਕਰ ਲਿਆ। ਕਈ ਝੂਰਦੇ ਰਹੇ ਕਿ ਇਹਨੂੰ ਕਿਹੜਾ ਅਲਾਦੀਨ ਦਾ ਚਿਰਾਗ਼ ਥਿਆ ਗਿਆ। ਇਹਨਾਂ ਵਿੱਚੋਂ ਇੱਕ ਸੀ ਲੀਹ ਭੰਨ ਕਾ ਟੱਬਰ; ਬਸ ਉਹ ਤਾਂ ਬਾਬੇ ਜਿਊਣੇ ਨੂੰ ਅਲੇਹੇ ਵਾਂਗ ਚਿੰਬੜ ਹੀ ਗਿਆ। "ਦੱਸ ਬਾਬਾ ਕੀ ਗੱਲ ਬਣੀ। ਉਨ੍ਹਾਂ ਦਾ ਬੁੱਢਾ ਪਾਖਰ ਤਾਂ ਆਥਣ-ਸਵੇਰ ਬਾਬੇ ਦੀ ਪੈਂਦ ਬੈਠਦਾ। ਯਾਰਾ ਆਪਾ ਇੱਕਠੇ ਵੱਗ ਚਾਰਦੇ ਰਹੇ, ਇੱਕਠੇ ਐਹ ਕੀਤਾ ਔਹ ਕੀਤਾ।" ਗੱਲ ਕੀ ਬਾਬੇ ਤੋਂ ਭੇਤ ਲੈ ਕੇ ਖਹਿੜਾ ਛੱਡਿਆ।

ਉਹਨੇ ਵੀ ਆਵਦੇ ਤਿੰਨ ਜਵਾਕ ਲੈ ਕੇ ਉਸੇ ਝਿੜੀ ਵੱਲ ਚਾਲੇ ਪਾ ਦਿੱਤੇ। ਬਾਬੇ ਦੇ ਦੱਸੇ ਟਿਕਾਣੇ 'ਤੇ ਪਹੁੰਚ ਕੇ ਗੱਡਾ ਛੱਡ ਦਿੱਤਾ। ਵੱਡੇ ਮੁੰਡੇ ਨੂੰ ਕਿਹਾ ਪਾਣੀ ਲਿਆ। ਉਹ ਕਹਿੰਦਾ,"ਕਿਹੜੀ ਭੈਣ ਕੋਲੋਂ ਲਿਆਵਾਂ।"

"ਤੂੰ ਅੰਨ੍ਹਾ, ਤੈਨੂੰ ਨਹੀਂ ਪਤਾ ਕਿ ਕੀ ਕਾਲ ਪਿਆ।" ਦੂਸਰੇ ਨੂੰ ਕਹਿੰਦਾ ਲੱਕੜਾਂ ਲਿਆ।

ਉਹ ਓਦੂੰ ਚੰਦ "ਕਿਉ ਤੂੰ ਲੱਕੜਾਂ ਵਿੱਚ ਮੱਚਣਾ।"

ਤੀਜੇ ਨੂੰ ਕਿਹਾ ਕਿ "ਮੈਂ ਗੱਡੇ ਵਿੱਚੋਂ ਪਤੀਲਾ ਲੈ ਕੇ ਆਉਂਦਾ, ਤੂੰ ਚੁੱਲ੍ਹਾ ਬਣਾ।"

ਉਹ ਕਹਿੰਦਾ,"ਬਾਪੂ ਵਿੱਚ ਕੀ ਬੋਕ ਰਿੰਨ੍ਹਣਾ, ਭੁੱਖੇ ਮਰਦੇ ਕਾਂ ਤਾਂ ਆਪਣਾ ਬਨੇਰਾ ਛੱਡ ਗਏ।"

ਘੋਂਗੜ ਸਭ ਸੁਣ ਰਿਹਾ ਸੀ। ਉਹਨੇ ਫਿਰ ਕਿਹਾ,"ਬਈ ਤੁਸੀਂ ਖਾਓਗੇ ਕੀ, ਤੁਹਾਡੇ ਕੋਲ ਕੁਝ ਖਾਣ ਵਾਲਾ ਪਦਾਰਥ ਤਾਂ ਦਿੱਸਦਾ ਨਹੀਂ।"

ਪਾਖਰ ਪੈਂਦੀ ਸੱਟੇ ਕਹਿੰਦਾ,"ਤੂੰ ਵੇਖ ਖਾਂ, ਅੱਜ ਤੈਨੂੰ ਖਾਵਾਂਗੇ।"

ਘੋਂਗੜ ਕਹਿੰਦਾ,"ਬੱਲੇ ਉਏ ਤੇਰੇ! ਜੇ ਜੁਲਾਹਿਆਂ ਦੀਆਂ ਕੁੱਤੀਆਂ ਸ਼ਿਕਾਰ ਮਾਰਨ ਲੱਗ ਜਾਣ ਫਿਰ ਜੱਟਾਂ ਨੂੰ ਸ਼ਿਕਾਰੀ ਕੁੱਤੇ ਰੱਖਣ ਦੀ ਕੀ ਲੋੜ। ਉਹ ਹੋਰ ਹੀ ਸੀ। ਤੁਹਾਡਾ ਤਾਂ ਆਪਸ ਵਿੱਚ ਥਪਾਕ ਨਹੀਂ, ਤੁਸੀਂ ਮੈਨੂੰ ਕੀ ਮਾਰਨਾ। ਜਦੋਂ ਆਗੂ ਮਾੜਾ ਹੋਵੇ ਫਿਰ ਨੀ ਕੁਝ ਹੁੰਦਾ। ਸਿਆਣੇ ਕਹਿੰਦੇ ਜਿੱਥੇ ਥਪਾਕ ਉਥੇ ਰੱਬ ਆਪ, ਜਿੱਥੇ ਕਾਂਗਿਆਰੀ ਉਥੇ ਮੱਤ ਰਹਿੰਦੀ ਮਾਰੀ। ਬੇਸ਼ੱਕ ਤੂੰ ਚਤੁਰਾਈ ਨਾਲ ਮੇਰਾ ਭੇਤ ਪਾ ਲਿਆ ਪਰ ਪਾਖਰ ਸਿਆਂ ਤੈਨੂੰ ਘਰ ਦੀ ਬੇ-ਥਪਾਕੀ (ਬੇ-ਇਤਫ਼ਾਕੀ ਭਾਵ ਬੇਵਿਸਾਹੀ) ਨੇ ਢਾਹ ਲਿਆ।"

------

# ਜ਼ੁਬਾਨ ਦਾ ਫੱਟ

ਕਿਸੇ ਪਿੰਡ ਇੱਕ ਬੜਾ ਬੀਬਾ ਤਰਖਾਣ ਰਹਿੰਦਾ ਸੀ। ਉਹ ਜਿੰਨਾ ਭਲਾਮਾਣਸ ਸੀ, ਓਦੂੰ ਦੂਣੀ ਉਹਦੀ ਤੀਵੀਂ ਅੱਗ ਦੀ ਨਾਲ ਸੀ। ਹਰ ਵਕਤ ਉਹ ਘਰਵਾਲੇ ਨੂੰ ਵੱਢੂੰ-ਖਾਊਂ ਕਰਦੀ ਰਹਿੰਦੀ ਸੀ। "ਮਰ ਜਾਹ ਮੇਰੇ ਮਗਰੋਂ ਲਹਿ ਜਾ, ਘਰੇ ਆਹ ਹੈਨੀ, ਔਹ ਹੈਨੀ ਸਾਰਾ ਦਿਨ ਵਿਚਾਰੇ ਦਾ ਲਹੂ ਪੀਂਦੀ ਰਹਿੰਦੀ।" ਵਿਚਾਰਾ ਸਾਰਾ ਦਿਨ ਉਸ ਦੀਆਂ ਤੱਤੀਆਂ-ਠੰਢੀਆਂ ਸੁਣਦਾ ਰਹਿੰਦਾ। ਇੱਕ ਪਾਸੇ ਪਈ ਤਾਂ ਰੋਟੀ ਵੀ ਮੱਚ ਜਾਂਦੀ ਆ, ਅਖ਼ੀਰ ਇੱਕ ਦਿਨ ਉਹ ਅੱਕ ਕੇ ਘਰੋਂ ਨਿਕਲ ਤੁਰਿਆ ਤੇ ਸਿੱਧਾ ਜੰਗਲ ਵੱਲ ਨੂੰ ਹੋ ਗਿਆ। ਉਸ ਨੇ ਸੁਣਿਆ ਸੀ ਕਿ ਜੰਗਲ ਵਿੱਚ ਇੱਕ ਸ਼ੇਰ ਰਹਿੰਦਾ। ਜਿਹੜਾ ਕਿਸੇ ਵੀ ਰਾਹੀ-ਪਾਂਧੀ (ਪੈਦਲ ਤੁਰਨ ਵਾਲਾ) ਨੂੰ ਜੰਗਲ ਵਿੱਚੋਂ ਸੁੱਕਾ ਨਹੀਂ ਜਾਣ ਦਿੰਦਾ। ਉਸ ਨੂੰ ਮਾਰ ਕੇ ਖਾ ਜਾਂਦਾ ਹੈ। ਉਹਨੇ ਸੋਚਿਆ, "ਮਨਾ ! ਮਰਨਾ ਤਾਂ ਹੈ ਹੀ, ਫਿਰ ਕਿਉ ਨਾ ਸ਼ੇਰ ਦਾ ਭੋਜਨ ਬਣਿਆ ਜਾਵੇ।"

ਜੰਗਲ ਵਿੱਚ ਉਹਨੇ ਬਥੇਰੇ ਗੇੜੇ ਕੱਢੇ, ਬਈ ਕਿਤੇ ਸ਼ੇਰ ਮਿਲ ਪਵੇ। ਅੰਤ ਉਹ ਸ਼ੇਰ ਦੀ ਗੁਫ਼ਾ ਵਿੱਚ ਚਲਾ ਗਿਆ, ਪ੍ਰੰਤੂ ਸ਼ੇਰ ਹੈ ਨਹੀਂ ਸੀ। ਤਰਖਾਣ ਚੁੱਪ-ਚਾਪ ਗੁਫ਼ਾ ਵਿੱਚ ਬੈਠ ਗਿਆ ਜਦੋਂ ਸ਼ੇਰ ਆਵੇਗਾ ਤੇ ਛੱਕ ਲਊ।

ਉਧਰ ਜਦੋਂ ਸ਼ੇਰ ਰੱਜ-ਪੁੱਜ ਕੇ ਆਪਣੀ ਗੁਫ਼ਾ ਵਿੱਚ ਆਇਆ। ਅੰਦਰ

ਆਦਮਜਾਤ ਵੇਖ ਕੇ ਹੈਰਾਨ ਹੋ ਗਿਆ। ਮੈਥੋਂ ਡਰਦਾ ਤਾਂ ਕੋਈ ਐਧਰ ਨਹੀਂ ਆਉਂਦਾ, ਇਹ ਕਿਹੜਾ ਸੂਰਮਾ ਮੇਰੀ ਗੁਫ਼ਾ ਵਿੱਚ ਆ ਬੈਠਾ। ਉਸ ਨੇ ਤਰਖਾਣ ਤੋਂ ਪੁੱਛਿਆ, ਭਰਾਵਾਂ ਤੂੰ ਕੌਣ ਐਂ, ਮੇਰੀ ਗੁਫ਼ਾ ਵਿੱਚ ਕੀ ਕਰਦਾਂ?

"ਤੈਨੂੰ ਇਸ ਗੱਲ ਨਾਲ ਕੀ, ਬਸ ਆ ਤੇ ਮੈਨੂੰ ਖਾ ਲੈ, ਅੱਕ ਗਿਆ ਮੈਂ ਇਸ ਮਾਨਸ ਜਨਮ ਤੋਂ।"

"ਮੈਂ ਤੈਨੂੰ ਨਹੀਂ ਖਾ ਸਕਦਾ ਭਰਾ ਜੋ ਆਖ ਬੈਠਾ, ਤੂੰ ਬੇਫ਼ਿਕਰ ਹੋ ਕੇ ਆਂਵਦਾ ਦੁੱਖ ਦੱਸ ਕਿਉਂ ਤੈਨੂੰ ਜ਼ਿੰਦਗੀ ਨਾਲ ਨਫ਼ਰਤ ਹੋ ਗਈ ਲੋਕ ਤਾਂ ਜਾਨ ਬਚਾਉਣ ਲਈ ਮੇਰੀਆ ਲੇਲ੍ਹੜੀਆਂ ਕੱਢਦੇ ਆ।"

ਤਰਖਾਣ ਨੇ 'ਅਲਫ' ਤੋਂ 'ਬੇ' ਤੱਕ ਆਪਣੀ ਸਾਰੀ ਕਹਾਣੀ ਸ਼ੇਰ ਨੂੰ ਸੁਣਾਈ,"ਭਰਾਵਾ, ਤਾਂ ਮਰਨ ਲੱਗਾਂ,"

"ਜਾ ਅੱਜ ਤੋਂ ਤੂੰ ਮੇਰਾ ਧਰਮ ਦਾ ਭਰਾ, ਤੇਰਾ ਦੁੱਖ-ਤਕਲੀਫ਼ ਮੇਰਾ। ਔਹ ਸਾਹਮਣੇ ਜਿਹੜਾ ਵਣ ਦਿੱਸਦਾ ਉਹਦੇ ਥੱਲੇ ਜਾ, ਸਾਰੇ ਸ਼ਿਕਾਰ ਦਬੋਚ ਕਿ ਚਾਹੇ ਮਾਨਸ ਜਾਤ ਜਾਂ ਪਸ਼ੂ ਜਾਤ ਘੜੀਸ ਕੇ ਲਿਆਉਦਾ ਤੇ ਉਹਦੇ ਹੇਠਾਂ ਲਿਆ ਕੇ ਖਾਂਦਾ ਹਾਂ । ਉਥੇ ਬਥੇਰਾ ਸੋਨਾ ਪਿਆ ਜਿਹੜਾ ਉਹਨਾਂ ਦੇ ਪਾਇਆ ਹੁੰਦਾ। ਮੈਥੋਂ ਡਰਦਾ ਮਾਰਾ ਕੋਈ ਚੁੱਕਣ ਨਹੀਂ ਆਉਂਦਾ। ਤੂੰ ਉਹ ਘਰ ਲੈ ਜਾ ਘਰਵਾਲੀ ਨੂੰ ਖ਼ੁਸ਼ ਕਰ , ਜੇ ਫਿਰ ਲੋੜ ਪਈ ਤਾਂ ਬੇ-ਝਿਜਕ ਆ ਜਾਵੀਂ।"

ਸ਼ੇਰ ਦਾ ਧੰਨਵਾਦ ਕਰਦਾ ਹੋਇਆ ਤਰਖਾਣ ਸਾਰੇ ਗਹਿਣੇ ਚੁੱਕ ਕੇ ਘਰ ਲੈ ਆਇਆ। ਇੰਨੇ ਸੋਨੇ ਦੇ ਗਹਿਣੇ ਵੇਖ ਕੇ ਉਹਦੇ ਘਰਵਾਲੀ ਦੇ ਦੰਦਲ ਪੈਣ ਵਾਲੀ ਹੋ ਗਈ। ਪਰ ਫਿਰ ਵੀ ਮੋਮੋਠੱਗਣੀ ਬਣ ਕੇ ਭੇਤ ਲੈਣ ਮਾਰੀ ਬੋਲੀ,"ਜੀ ਇੰਨਾ ਸਮਾਨ ਕਿੱਥੋਂ ਤੇ ਕਿਵੇਂ ਨਸੀਬ ਹੋਇਆ।"

ਵਿਚਾਰੇ ਨੇ ਸਾਰੀ ਗੱਲ ਸੱਚ-ਸੱਚ ਦੱਸ ਦਿੱਤੀ ਕਿ ਇੰਝ ਨਸੀਬ ਹੋਇਆ। ਤੀਵੀਂ ਦੇ ਕਿਹੜਾ ਕਹੀ ਮਾਰ ਕੇ ਕਮਾਏ ਸੀ। ਸਭ ਤੋਂ ਪਹਿਲਾਂ ਸੋਹਣਾ ਘਰ-ਬਾਰ ਬਣਾਇਆ। ਵਧੀਆ ਮੰਜੇ -ਪੀਹੜੇ ਤੇ ਹੋਰ ਪਤਾ ਨਹੀ ਕੀ-ਕੀ ਐਸ਼ੋ

ਅਰਾਮ ਦਾ ਸਮਾਨ ਲਿਆ ਕੇ ਘਰ ਸਜਾਇਆ। ਸਮਾਂ ਸੁਖੀ-ਸੁਖੀ ਬਤੀਤ ਕਰਨ ਲੱਗੇ। ਇੱਕ ਦਿਨ ਤਰਖਾਣ ਦੇ ਘਰਵਾਲੀ ਨੇ ਆਖਿਆ ਕਿ ਆਪਾ ਜੀਹਦੇ ਕਰਕੇ ਅਮੀਰ ਹੋਏ ਹਾਂ, ਕਦੇ ਉਹ ਯਾਰ ਨੂੰ ਵੀ ਘਰੇ ਲੈ ਆਓ। 'ਤਥਾਅਸਤੂ' ਕਹਿ ਕੇ ਉਹ ਘਰੋਂ ਤੁਰ ਪਿਆ, ਜਾ ਸ਼ੇਰ ਨੂੰ ਫਤਿਹ ਬੁਲਾਈ,"ਭਰਾਵਾਂ ਤੇਰੀ ਭਰਜਾਈ ਤੈਨੂੰ ਮਿਲਣ ਵਾਸਤੇ ਆਖਦੀ ਹੈ, ਮੈ ਤੈਨੂੰ ਲੈਣ ਆਇਆਂ।"

ਸ਼ੇਰ ਕਹਿੰਦਾ,"ਵੀਰ ਮੇਰਿਆ ਅਸੀਂ ਜੰਗਲੀ ਜਾਨਵਰ ਕੀ ਜਾਣੀਏ ਰਹਿਣ-ਸਹਿਣ ਨੂੰ, ਜੰਗਲ ਵਿੱਚ ਅਸੀਂ ਆਵਦੀ ਮਰਜ਼ੀ ਦੇ ਮਾਲਕ ਆਂ। ਤੂੰ ਕੀ ਕਰਨਾ ਮੈਨੂੰ ਘਰ ਲਿਜਾ ਕੇ, ਐਸ਼ ਕਰ, ਬੁੱਲੇ ਲੁੱਟ।"

ਪਰ ਤਰਖਾਣ ਨੇ ਜ਼ਿੱਦ ਨਾ ਛੱਡੀ, ਮੈਂ ਤਾਂ ਲੈ ਕੇ ਹੀ ਜਾਣਾ। ਅਖ਼ੀਰ ਸ਼ੇਰ ਨੂੰ ਤੁਰਨਾ ਪਿਆ। ਘਰ ਆ ਕੇ ਭਰਜਾਈ ਨੂੰ ਫਤਿਹ ਬੁਲਾਈ ਤੇ ਬੈਠ ਗਿਆ। ਹਾਂ ਬਈ ਕੀ ਲਿਆਵਾਂ ਛੱਕਣ ਵਾਸਤੇ, ਮਹਿਮਾਨ ਨੂੰ ਮੇਜ਼ਬਾਨ ਨੇ ਪੁੱਛਿਆਂ। ਮਹਿਮਾਨ ਕਹਿੰਦਾਂ ਜਿਊਂਦਾ ਬੱਕਰਾ ਲੈ ਆ, ਤਾਂ ਫਿਰ ਜੇ ਨਹੀਂ ਹੱਟਦਾ ਸੇਵਾ ਕਰਨ ਤੋਂ।"

ਤਰਖਾਣ ਨੇ ਬੱਕਰਾ ਲਿਆ ਦਿੱਤਾ। ਸ਼ੇਰ ਨੇ ਮਾਰਿਆ ਪੰਜਾ ਤੇ ਮਾਰ ਕੇ ਛਕ ਗਿਆਂ। ਰੱਜ-ਪੁੱਜ ਕੇ ਘੁਰਾੜੇ ਮਾਰਨ ਲੱਗ ਪਿਆ। ਜਦ ਭਰਜਾਈਂ ਨੇ ਆ ਕੇ ਕਮਰੇ ਵਿੱਚ ਥਾਂ-ਥਾਂ ਲਹੂ, ਮਾਸ ਤੇ ਹੋਰ ਗੰਦ ਪਿੱਲ ਵੇਖਿਆ ਤਾਂ ਮੱਚ ਉੱਠੀ,"ਹਾਏ! ਹਾਏ!! ਸਾਡੇ ਇੰਨੇ ਵਧੀਆ ਘਰ ਦਾ ਇਸ ਜੰਗਲੀ ਜਾਨਵਰ ਨੇ ਨਾਸ ਮਾਰਤਾ।" ਆਵਦੇ ਘਰਵਾਲੇ ਨੂੰ ਹਾਕ ਮਾਰੀ ਤੇ ਕਹਿੰਦੀ,"ਜਾ ਵੇ ਕੁੱਤਿਆ ਤਰਖਾਣਾ, ਤੇਰੀ ਸਾਰੀ ਉਮਰ ਕੁੱਤਿਆਂ-ਬਿੱਲਿਆਂ ਨਾਲ ਯਾਰੀ ਰਹੀ, ਐਹ ਜਿਹੜਾ ਤੇਰੇ ਯਾਰ ਨੇ ਗੰਦ ਪਾਇਆ, ਇਹਨੂੰ ਸਾਫ਼ ਤੇਰਾ ਪਿਉ ਕਰੂ ਸਿਵਿਆਂ ਵਿਚੋਂ ਆ ਕੇ?

ਉਹ ਤਾਂ ਵਿਚਾਰਾ ਚੁੱਪ ਰਿਹਾ, ਸ਼ੇਰ ਜਾਗੋ-ਮੀਟਾ ਪਿਆ ਉੱਠ ਖੜ੍ਹਿਆ ਤੇ ਮਾਰ ਕੇ ਦਹਾੜ ਉਹਨੇ ਆਪਣੀ ਅੰਲਗ (ਸੁਸਤੀ) ਲਾਹੀ। "ਭਰਾਵਾ ਜਾ

ਤਾਂ ਮੇਰੇ ਕੁਝ ਮਾਰ ਕੇ ਮੈਨੂੰ ਮਾਰ ਦੇ ਜਾ ਮੈਂ ਤੇਰਾ ਟੱਬਰ ਮਾਰ ਦਿਊ। ਮੈਂ ਜੰਗਲ ਦਾ ਰਾਜਾ ਇਹ ਸਾਲੀ ਮੈਨੂੰ ਕੁੱਤਾ -ਬਿੱਲਾ ਹੀ ਆਖਦੀ ਆ।"

ਵਿਚਾਰੇ ਨੇ ਬਥੇਰੀਆਂ ਮਿੰਨਤਾਂ ਕੀਤੀਆਂ, ਮਾਫ਼ੀ ਵੀ ਮੰਗੀ ਪਰ ਸ਼ੇਰ ਕਹਿੰਦਾ ਜਾਂ ਮਰਜੂ ਜਾਂ ਮਾਰ ਦਿਊਂ। ਅਖ਼ੀਰ ਡਰਦੇ-ਡਰਦੇ ਨੇ ਉਹਨੇ ਸ਼ੇਰ ਦੀ ਧੌਣ ਵਿੱਚ ਤੇਸ਼ਾ ਮਾਰਿਆ। ਸ਼ੇਰ ਦੇ ਮਾੜ੍ਹਾ-ਮੋਟਾ ਵੱਜਿਆ ਤੇ ਉਹ ਜੰਗਲ ਨੂੰ ਭੱਜ ਗਿਆ। ਸੁੱਖ ਦਾ ਸੂਰਜ ਫਿਰ ਦੁੱਖਾਂ ਦੇ ਬੱਦਲਾਂ ਨੇ ਘੇਰ ਲਿਆ। ਦੋਵੇਂ ਜੀ ਫਿਰ ਭੁੱਖੇ ਮਰਨ ਲੱਗੇ, ਤਰਖਾਣੀ ਨੇ ਫਿਰ ਆਂਵਦੇ ਘਰਵਾਲੇ ਨੂੰ ਸ਼ੇਰ ਕੋਲ ਜਾਣ ਲਈ ਕਿਹਾ। ਉਹ ਰੱਬ ਦਾ ਬੰਦਾ ਘਰਵਾਲੀ ਤੋਂ ਡਰਦਾ ਫਿਰ ਜੰਗਲ ਵੱਲ ਤੁਰ ਪਿਆ। ਸ਼ੇਰ ਨੂੰ ਜਾ ਦੁਆ-ਸਲਾਮ ਕੀਤੀ ਤੇ ਆਪਣਾ ਦੁੱਖ ਰੋਇਆ ਕਿ ਅਸੀਂ ਫਿਰ ਭੁੱਖੇ ਮਰ ਰਹੇ ਹਾਂ।

ਸ਼ੇਰ ਕਹਿੰਦਾ, "ਮੇਰੀ ਧੌਣ ਵੇਖ, ਜਿੱਥੇ ਤੂੰ ਤੇਸਾ ਮਾਰਿਆ ਸੀ, ਜਖ਼ਮ ਹੈ ਕਿ ਭਰ ਗਿਆ?"

"ਭਰਾਵਾਂ ਜਖ਼ਮ ਤਾਂ ਭਰ ਗਿਆ ਲੱਗਦਾ, ਇੱਥੇ ਤਾਂ ਕੋਈ ਫੱਟ ਵੀ ਨਹੀਂ ਦਿੱਸਦਾ।"

"ਇਹ ਜਖ਼ਮ ਤਾਂ ਭਰ ਗਿਆਂ, ਪਰ ਜਿਹੜੀ ਬੋਲੀ ਤੇਰੀ ਘਰ ਵਾਲੀ ਨੇ ਮਾਰੀ ਸੀ। ਉਹ ਗੱਲ ਹਾਲੇ ਵੀ ਮੇਰੇ ਸੀਨੇ ਵਿੱਚ ਰੜਕਦੀ ਹੈ। ਉਹ ਭਲਿਆ ਮਾਣਸਾ ਤਲਵਾਰ ਦੇ ਫੱਟ ਤਾਂ ਭਰ ਜਾਂਦੇ ਹਨ। ਪਰ ਜ਼ੁਬਾਨ ਦੇ ਫੱਟ ਨਹੀਂ ਭਰ ਸਕਦੇ। ਜੇ ਤੂੰ ਆ ਹੀ ਗਿਆ ਤਾਂ ਜਿਹੜਾ ਕੁਝ ਲੈ ਕੇ ਜਾਣਾ ਲੈ ਜਾ, ਅੱਗੇ ਤੋਂ ਮੇਰੀ ਗੱਲ ਯਾਦ ਰੱਖੀ ਕਿ ਕਿਸੇ ਨੂੰ ਮੰਦਾ ਨਾ ਬੋਲਿਉ ਕਿਉਂਕਿ ਜ਼ੁਬਾਨ ਦਾ ਫੱਟ ਕਦੇ ਵੀ ਨਹੀਂ ਭਰਦਾ। "

--------

# ਵਿਧੀ-ਵਿਧਾਨ

ਦੁੱਖ-ਦਲਿੱਦਰ ਅਜਿਹੀ ਚੀਜ਼ ਐ ਕਿ ਜੀਹਦਾ ਇੱਕ ਵਾਰੀ ਪੱਲਾ ਫੜ ਲੈਣ ਉਹ ਹਿੰਮਤ ਨਾਲ ਹੀ ਖਹਿੜਾ ਛੁਡਾ ਸਕਦਾ। ਪਰ ਢਿੰਬਰੀ ਪੰਡਿਤ ਦੇ ਘਰੇ ਇਹ ਜਿੰਨੀਆਂ ਮਰਜ਼ੀ ਲੁੱਡੀਆਂ ਪਾ ਲੈਣ। ਉਹ ਕਿਵੇਂ ਨਾ ਕਿਵੇਂ ਲੋਕਾਂ ਨੂੰ ਰਾਹੂ-ਕੇਤੂ ਦੇ ਚੱਕਰਾਂ ਵਿੱਚ ਪਾ ਕੇ ਆਪਣੀ ਕਬੀਲਦਾਰੀ ਦੀ ਢਿੰਬਰੀ ਢਿੱਲੀ ਨਾ ਹੋਣ ਦਿੰਦਾ। ਗੁੱਗਾ ਲੰਘੇ ਤੋਂ ਹੀ ਉਹਦੀ ਪੰਡਤਾਣੀ ਚੀਂਕਣ ਲੱਗ ਪਈ, ਸਿਆਲ ਮਾਰੋ-ਮਾਰ ਕਰਦਾ ਆ ਰਿਹਾ। ਘਰੇ ਜੁੱਲ ਪਾਟੇ ਪਏ ਆ ਜੀ, ਐਤਕੀਂ ਜ਼ਰੂਰ ਭਰਾ ਕੇ ਦਿਉ। ਹਰ ਵਾਰੀ ਲਾਰਾ ਲਾ ਦਿੰਦੇ ਹੋ, ਅਸੀਂ ਨਹੀ ਪੈਣਾ ਇਹਨਾਂ ਵਿੱਚ। ਸਾਰਾ ਪਿੰਡ ਵਿਆਹ ਛੱਡਿਆ, ਮਾਰ ਜਜਮਾਨਾਂ ਨੂੰ ਗੱਡੇ ਲੱਦ-ਲੱਦ ਦਾਜ-ਦਹੇਜ ਦਿਵਾਉਣਾ। ਔਂਤਰਿਆਂ ਕਿਤੇ ਘਰ ਦੀਆਂ ਲੇਫ-ਤਲਾਈਆਂ ਵੱਲੀਂ ਦੇਖ, ਕਿਵੇਂ ਲੋਗੜ ਦੇ ਕਤੂਰੇ ਬਣੇ ਪਏ ਆ। ਕੋਈ ਨਵੇਂ ਭਰਵਾਉਣ ਦਾ ਹੀਲਾ-ਵਸੀਲਾ ਕਰ।

"ਖਾਰੀਂ ਵਾਲੇ ਵਾਂਗੂ ਇੱਕੋ ਸਾਹ ਹੀ ਸਾਰੀ ਖੁਰਜ਼ੀ ਦੀਆਂ ਚੀਜ਼ਾਂ ਦਾ ਨਾਂਅ ਲੈ ਕੇ ਹਟੇਂਗੀ। ਭੋਰਾ ਸਾਹ ਤਾਂ ਲੈ ਲਾ, ਜੋਗੀ ਆਂਙੂ ਵਿੱਚੇ ਹੀ ਸਾਹ ਪਲਟਾਈ ਜਾਂਦੀ ਆ।"

"ਔਂਤਰਿਆਂ  ਜੋਗੀ ਸੱਪ ਕੀਲ ਲੈਂਦੇਂ ਐਂ, ਤੈਥੋ ਕੋਈ ਜੱਟ ਨਹੀਂ ਕੀਲ ਹੁੰਦਾ। ਆਪਣੇ ਵੀ ਜੁੱਲ ਨਵੇਂ ਨਹੀਂ ਤਾਂ ਇਹੀ ਪਿੰਜ ਕੇ ਭਰਵਾਏ ਜਾਣ।"

"ਇਕੇਰਾਂ ਵਿਆਹਾਂ ਦਾ ਕੰਮ ਚੱਲ ਲੈਣ ਦੇ, ਤੇਰਾ ਨਿੱਤ ਦਾ ਉਲਾਂਭਾ ਲਾਹ ਦੇਣਾ ਐ। ਐਵੇਂ ਡੂੰਮਾਂ ਵਾਂਗੂ ਦੁਆਲੇ ਹੋਈ ਰਹਿੰਦੀ ਹੈਂ।"

ਆਹ ਮਗਰਲੀ ਗੱਲ ਪੰਡਿਤ ਮੂੰਹ ਵਿੱਚ ਹੀ ਬੁੜ-ਬੁੜਾਇਆ, ਨਹੀਂ ਤਾਂ ਕੁੱਪ ਵਰਗੀ ਜ਼ਨਾਨੀ ਨੇ ਪੰਡਿਤ ਦੀਆਂ ਹੰਭਾਂ ਗਰੀਸ ਕਰ ਦੇਣੀਆਂ ਸੀ।

ਅੱਸੂ ਵਿੱਚ ਵਿਆਹ ਚੱਲ ਪਏ, ਕੋਈ ਪਣੇ (ਅਮੀਰ) ਵਾਲਾ ਜੱਟ ਕੁੜੀ ਦਾ ਸਾਹਾ ਕੱਢਵਾਉਣ ਚਲਾ ਗਿਆ। ਉਹਨੂੰ ਵੇਖ ਕੇ ਪੰਡਿਤ ਦਾ ਕੱਛਾਂ ਵਿੱਚ ਦੀ ਹਾਸਾ ਨਿਕਲ ਲੱਗ ਪਿਆ। "ਪੰਡਿਤ ਜੀ, ਧੀ ਦਾ ਵਿਆਹ ਕਰਨਾ ਵੇਖੋ ਫਿਰ ਕੋਈ ਚੰਗਾ ਦਿਨ-ਦਿਹਾਰ। ਜਦ ਧਰਤੀ-ਅਸਮਾਨ ਦਾ ਮੇਲ ਹੋਵੇ, ਕੋਈ ਤਿੱਥ-ਤਿਉਹਾਰ, ਗ੍ਰਹਿ ਆਦਿ ਡਿੱਕਾ ਤਾਂ ਨਹੀਂ ਲਾਉਂਦਾ।"

ਪੰਡਿਤ ਨੇ ਪੱਤਰੀ ਦੇ ਵਰਕੇ ਫਰੋਲੇ, ਉਂਗਲਾਂ ਦੇ ਪੋਟਿਆਂ ਤੇ ਕਾਟੋ ਟਪੂਸੀਆਂ ਮਾਰੀਆਂ। ਫਿਰ ਮਤੀਰੇ ਵਰਗਾ ਸਿਰ ਕਸ਼ਰ ਆਈ ਤੀਵੀਂ ਵਾਂਗੂ ਘੁੰਮਾਇਆ ਤੇ ਮੂੰਹੋ ਰਾਮ-ਰਾਮ ਉਚਾਰਿਆ।

"ਸੁੱਖ ਐ ਪੰਡਿਤ ਜੀ, ਕਿਵੇਂ ਸਰਨ ਆਲੀ ਮੱਝ ਵਾਂਗੂ ਸਿਰ ਨੂੰ ਝਟਕੇ ਜਿਹੇ ਮਾਰੀ ਜਾਨੇਂ ਓਂ?"

"ਕਾਹਦੀ ਸੁੱਖ ਜਜਮਾਨਾ, ਕੁੜੀ ਦਾ ਸਾਹਾ ਹੀ ਬੜਾ ਕਾਲਾ ਨਿਕਲਿਆ। ਸਹੁਰੀ ਦੇ ਪਤਾ ਨਹੀਂ ਕੀ ਪਿਛਲੇ ਜਨਮ ਪਾਪ ਕੀਤੇ ਆ!"

"ਜੀ ਫਿਰ ਕੋਈ ਹੱਲ ਕਰੋ, ਮਹਾਰਾਜ ਸਾਡੀ ਤਾਂ ਤੁਹਾਡੇ ਤੇ ਹੀ ਠੋਹੀ (ਵਿਸ਼ਵਾਸ) ਐ। ਕਰੋ ਕੋਈ ਵਿਚਾਰ, ਧੀ ਉਠਾਈ ਬਾਰ।"

"ਲੈ ਕਰ 'ਤੀ ਨਾ ਨਿਆਣਿਆਂ ਵਾਲੀ ਗੱਲ , ਢਿੰਬਰੀ ਕਿਹੜੀ ਮਰਜ਼ ਦੀ ਦਵਾ ਹੈ, ਤੂੰ ਸਾਡਾ ਸੱਜਣ ਮਿੱਤਰ ਜੇਹੀ ਤੇਰੀ ਧੀ, ਤੇਹੀ ਸਾਡੀ ਧੀ। ਸੱਜਣ ਸਿਆਂ, ਸੱਜਣ ਬਣ ਕੇ ਚਿੱਟੀ ਵਸਤੂ ਦਾਨ ਕਰ ਧੀ ਰਾਜ ਕਰੂ ਰਾਜ।"

"ਮਹਾਰਾਜ ਜੀ ਆਪਾਂ ਦੁੱਧ ਦੀਆਂ ਨਹਿਰਾਂ ਵਗਾਂ ਦਿੰਦੇ ਆਂ, ਘਰ ਬੜਾ ਲਵੇਰਾ ਬਾਕੀ ਆਸੇ-ਪਾਸੇ ਦੇ ਪਿੰਡਾਂ ਵਿੱਚ ਬੜੀ ਠੁੱਕ ਬਣੀ ਹੈ।"

"ਨਹੀਂ ਜੀ, ਕੋਈ ਹੋਰ ਵਸਤੂ ਦਾਨ ਕਰਨੀ ਪੈਣੀ ਆ, ਮੂਹਰੇ ਸਿਆਲ ਆ ਰਿਹਾ ਵਿਚਾਰਾ ਗਰੀਬ-ਗੁਰਬਾ ਠੱਕੋ ਤੋਂ ਬੱਚ ਸਕੇ।"

"ਮਹਾਰਾਜ ਜੀ ਕਿਉਂ ਮੇਰਾ ਦਿਮਾਗ਼ ਕੱਦੂ-ਕੱਸ਼ ਕਰਾ ਰਹੇ ਹੋਂ, ਜੇ ਔਲੀਂ (ਮੁਸੀਬਤ) ਲੱਭੀ ਤਾਂ ਹੱਲ ਵੀ ਲੱਭੋ।"

"ਦਰਅਸਲ ਵਿਧੀ-ਵਿਧਾਨ ਤਾਂ ਆਖਦਾ, ਚਾਰ ਪੰਡਾਂ ਕਪਾਹ ਦੀਆਂ ਸਣੇ ਵੜੇਵੇਂ ਵੇਦੀ ਦੇ ਚਾਰੇ ਪਾਸੇ ਟਿਕਾਈਆਂ ਜਾਣ। ਫੇਰਿਆਂ ਤੋਂ ਮਗਰੋਂ ਕਿਸੇ ਗਰੀਬ ਬ੍ਰਾਹਮਣ ਨੂੰ ਦਾਨ ਕਰੀਆਂ ਜਾਣ।"

"ਤਥਾਅਸਤੂ" ਆਖ ਕੇ ਸੱਜਣ ਸਿੰਘ ਨੇ ਰੱਬ ਦੇ ਨਾਲ-ਨਾਲ ਪੰਡਿਤ ਦਾ ਵੀ ਧੰਨਵਾਦ ਕੀਤਾ। ਵਿਆਹ  ਵਾਲੇ ਦਿਨ ਸੱਜਣ ਸਿੰਘ ਨੇ ਵੇਦੀ ਦੇ ਮੁੱਢ ਸਵਾ-ਸਵਾ ਮਣ (ਪੰਜਾਹ ਕਿਲੋ) ਦੀਆਂ ਕਪਾਹ ਦੀਆਂ ਪੰਡਾਂ ਬਣਵਾ ਕੇ ਰਖਾ ਦਿੱਤੀਆਂ। ਡਰਦੇ ਨੇ ਸਾਹਾ ਕਿਧਰੇ ਕਾਲਾ ਨਾ ਰਹਿ ਜਾਵੇਂ ਭੋਰਾ ਵੱਧ ਹੀ ਪਾਈ। ਜਦ ਫੇਰੇ ਹੋਣ ਲੱਗੇ ਤਾਂ ਮੁੰਡੇ ਵਾਲਿਆਂ ਦਾ ਪੰਡਿਤ ਵੀ ਨਾਲ ਆਇਆ ਸੀ। ਵੇਦੀ ਮੁੱਢ ਕਪਾਹ ਵੇਖ ਉਹ ਮਨ ਹੀ ਮਨ ਕਲਪਿਆ ਪਰ ਚੁੱਪ ਰਿਹਾ। ਫੇਰਿਆਂ ਦੀ ਰਸ਼ਮ ਸ਼ੁਰੂ ਹੋਈਂ ਤਾਂ ਉਹਨੇ ਆਪਣੀ ਭਾਸ਼ਾ ਵਿੱਚ ਧੀ ਵਾਲੇ ਪੰਡਿਤ ਤੋਂ ਪੁੱਛਿਆ।

"ਇਸਨਮ-ਬਿਸਨਮ ਕਦੇ ਨਾ ਸੁਣਿਆ ਬੇਦੀ ਮੁੱਢ ਕਪਾਹ ਏ ਸਵਾ ਏ..... ਸਵਾ ਏ"

"ਚੁੱਪਮ-ਚੁੱਪਮ ਬਵਦੰਮ ਲੁੱਟਮ ਅੱਧੋ-ਅੱਧ ਵੰਡਾ ਏ ਸਵਾ ਏ ....ਸਵਾ ਏ"

"ਵਾਹ ਏ, ਲਿਆ ਜਜਮਾਨ ਚੁਵਾ ਏ, ਆਪੇ ਦੇਈਂ ਪੂਜਾ ਏ ਸਵਾ ਏ ਬਈ ਸਵਾ ਏ"

"ਸੂਤਮ-ਸੂਤਮ ਗਿਆ ਕੰਮ ਆ ਏ, ਦੋਨਮ-ਦੋਨਮ ਲੈਣੇ ਜੁੱਲ ਭਰਾ ਏ, ਸਵਾ ਏ ਸਵਾ ਏ।"

-------

ਉਸ ਸਮੇਂ ਸਾਡੇ ਪਿੰਡ ਵਿੱਚ ਸਿਰਫ਼ ਦੋ ਕੁ ਹੀ ਟੈਲੀਵਿਜ਼ਨ ਸਨ ਤੇ ਉਸ ਸਮੇਂ ਨਾ ਹੀ ਬਹੁਤਾ ਰਿਵਾਜ ਸੀ ਟੈਲੀਵਿਜ਼ਨ ਵੇਖਣ ਦਾ, ਸੋ ਅਸੀਂ ਸਮੇਤ ਆਂਢ-ਗੁਆਂਢ ਭੂਆ ਦੇ ਦੁਆਲੇ ਹੋ ਜਾਣਾ ਅੱਧੀ-ਅੱਧੀ ਰਾਤ ਤੱਕ ਭੂਆ ਤੋਂ ਬਾਤਾਂ ਸੁਣੀ ਜਾਣੀਆਂ। ਬਾਤਾਂ ਜੀਹਨੂੰ ਬਚਪਨ ਸੁਣਦਾ, ਜਵਾਨੀ ਮਾਣਦੀ ਹੈ ਅਤੇ ਬੁਢਾਪਾ ਸੁਣਾਉਂਦਾ ਜੋ ਸੁਤੇ-ਸਿੱਧ ਚੇਤੇ ਦੀ ਚੰਗੇਰ ਵਿੱਚ ਪਈਆਂ ਕਾੜ੍ਹਨੀ ਦੇ ਦੁੱਧ ਵਾਂਗੂ ਰਿੱਝਦੀਆਂ ਰਹੀਆਂ। ਹੁਣ ਜਦ ਮੇਰੇ ਦੋ ਕਹਾਣੀ ਸੰਗ੍ਰਹਿ ਆ ਗਏ, ਤਾਂ ਮੈਂ ਮਹਿਸੂਸ ਕੀਤਾ ਕਿ ਕਿਉਂ ਨਾ ਲੋਕ-ਬਾਤਾਂ, ਜੋ ਮੇਰੇ ਜ਼ਿਹਨ ਵਿੱਚ ਪਈਆਂ ਹਨ, ਉਨ੍ਹਾਂ ਨੂੰ ਕਿਤਾਬ ਦਾ ਰੂਪ ਦੇਵਾਂ। ਜੇ ਹਥਿਆਰ ਖੁੰਢੇ ਹੋ ਜਾਣ, ਤਾਂ ਉਹ ਸਾਨ 'ਤੇ ਲਾਉਣੇ ਪੈਂਦੇ ਆ, ਇਵੇਂ ਜਦ ਦਿਮਾਗ਼ ਖੁੰਢਾ ਹੋ ਜਾਵੇ, ਤਾਂ ਪੜ੍ਹ ਕੇ ਤੇਜ਼ ਕਰਨਾ ਪੈਂਦਾ ਹੈ। ਪਰ ਅੱਜ ਪਦਾਰਥ ਨੇ ਬੰਦੇ ਕੋਲੋਂ ਬੰਦਾ ਖੋਹ ਲਿਆ। ਸਭ ਆਪੋ-ਆਪਣੀ ਦੁਨੀਆ ਵਿੱਚ ਮਸਤ ਹਨ। ਚੂਹੇ ਦਾ ਟੁੱਕਿਆ ਤਾਂ ਸਿਉਂਤਾ ਜਾ ਸਕਦਾ ਹੈ ਪਰ ਟਿੱਡੀਆਂ ਦਾ ਟੁੱਕਿਆ ਨਹੀਂ। ਪੁਰਾਤਨ ਵਿਚਾਰ ਕਿ ਦਿਨੇ ਬਾਤਾਂ ਪਾਉਣ ਨਾਲ ਮਾਮੇ ਰਾਹ ਭੁੱਲ ਜਾਂਦੇ ਹਨ ਇਸ ਕਰਕੇ ਮੈਂ ਇਹਨਾਂ ਨੂੰ ਕਹਾਣੀਆਂ ਕਿਹਾ ਹੈ ਕਿ ਆਪਾਂ ਤਾਂ ਪਹਿਲਾਂ ਹੀ ਜੀਵਨ ਦਾ ਮਨੋਰਥ ਭੁੱਲੇ ਫਿਰਦੇ ਹਾਂ। ਇਹ ਕਹਾਣੀਆਂ ਤੁਹਾਡਾ ਮਨੋਰੰਜਨ ਕਰਨ ਦੇ ਨਾਲ-ਨਾਲ ਸਿੱਖਿਆਦਾਇਕ ਵੀ ਹਨ।






ISBN 978-93-5204-668-3

Cover Painting by: Jarnail Singh Artist